ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸਿੱਖ
ਦੀਵਾਨ ਭਾਈ ਨੰਦ ਲਾਲ ਸਾਹਿਬ ਜੀ ਦੀ
ਪ੍ਰਸਿਧ ਫ਼ਾਰਸੀ ਕਵਿਤਾ

# ਦੀਵਾਨ ਗੋਯਾ (ਜ਼ਿੰਦਗੀਨਾਮਾ)

ਅਰਥਾਤ

## ਗ਼ਜ਼ਲਾਂ ਭਾਈ ਨੰਦ ਲਾਲ ਜੀ ਫ਼ਾਰਸੀ
## ਸਟੀਕ

ਜਿਸ ਵਿਚ ਭਾਈ ਸਾਹਿਬ ਜੀ ਨੇ ਦਸਿਆ ਹੈ ਕਿ 'ਗੁਰਸਿਖ ਜਦ ਪ੍ਰੇਮ ਦੇ ਰੰਗ ਵਿਚ ਰੰਗਿਆ ਗਿਆ ਤਾਂ ਮਨ ਚੋਂ ਦੂਈ ਦੂਰ ਹੋਈ ਅਤੇ ਏਕਤਾ ਨੇ ਵਾਸ ਕੀਤਾ ਤਦ ਸਭ ਪਾਸੇ 'ਤੂੰ ਹੀ ਤੂੰ' ਨਜ਼ਰ ਆਇਆ ਅਰ ਫਿਰ ਪ੍ਰੇਮ-ਭਗਤੀ ਦਵਾਰਾ ਸਿਖ ਸਤਿਗੁਰਾਂ ਦੇ ਨਾਲ ਅਭੇਦ ਹੋ ਗਿਆ।

ਟੀਕਾਕਾਰ ਪੰਥ ਪ੍ਰਸਿਧ ਵਿਦਵਾਨ-
**ਪੰ: ਨਰੈਣ ਸਿੰਘ ਜੀ ਗਿਆਨੀ ਵਿਦਿਆ ਮਾਰਤੰਡ**
ਲਾਹੌਰ ਮੁਜ਼ੰਗਾਂਵਾਲੇ

- ਪ੍ਰਕਾਸ਼ਕ -
**ਭਾ: ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਪਹਿਲੀ ਵਾਰ ਅਪ੍ਰੈਲ ੧੯੫੩ ਭੇਟਾ ੨।)

੧ ਓ ਸਤਿਗੁਰ ਪ੍ਰਸਾਦਿ ॥

# ਸੰਖੇਪ ਜੀਵਨ—ਭਾਈ ਨੰਦ ਲਾਲ ਜੀ

ਸੰਮਤ ੧੭੦੦ ਬਿਕ੍ਰਮੀ ਦੀ ਵਾਰਤਾ ਹੈ, ਕਿ ਅਫ਼ਗਾਨਿਸਤਾਨ ਦੇ ਸ਼ੈਹਰ ਗਜ਼ਨੀ ਦੇ ਬਾਕਰ ਮਹੱਲੇ ਵਿਚ ਮੁਨਸ਼ੀ ਛੱਜੂ ਰਾਮ ਜੀ ਰਹਿੰਦੇ ਸਨ, ਜੋ ਅਰਬੀ-ਫ਼ਾਰਸੀ ਦੇ ਬੜੇ ਭਾਰੀ ਵਿਦਵਾਨ ਸਨ। ਉਸ ਵੇਲੇ ਗਜ਼ਨੀ ਦਾ ਬਾਦਸ਼ਾਹ ਨਵਾਬ ਮੁਯਨੁੱਦੀਨ ਸੀ, ਛੱਜੂ ਰਾਮ ਜੀ ਇਸ ਨਵਾਬ ਦੇ ਦੀਵਾਨ ਸਨ ਅਤੇ ਨਵਾਬ ਦਾ ਇਨ੍ਹਾਂ ਉਤੇ ਪੂਰਾ ਪੂਰਾ ਇਤਬਾਰ ਸੀ।

ਛੱਜੂ ਰਾਮ ਜੀ ਦੀ ਉਮਰਾ ੫੦ ਵਰ੍ਹੇ ਦੀ ਹੋ ਗਈ ਅਤੇ ਏਨੇ ਸਮੇਂ ਵਿਚ ਇਨ੍ਹਾਂ ਦੇ ਘਰ ੫ ਸੰਤਾਨਾਂ ਹੋਈਆਂ ਜੋ ੪ ਜਾਂ ੫ ਵਰ੍ਹੇ ਦੀ ਉਮਰ ਭੋਗ ਕੇ ਮਰ ਗਈਆਂ, ੫੧ ਵਰ੍ਹੇ ਦੀ ਉਮਰ ਵਿਚ ਇਕ ਲੜਕਾ ਪੈਦਾ ਹੋਇਆ, ਜਿਸ ਦੇ ਜਨਮ ਸਮੇਂ ਛੱਜੂ ਰਾਮ ਜੀ ਨੇ ਕਿਸੇ ਤਰ੍ਹਾਂ ਦੀ ਕੋਈ ਖ਼ੁਸ਼ੀ ਆਦਿਕ ਨਾਂ ਕੀਤੀ ਅਤੇ ਉਸ ਲੜਕੇ ਦਾ ਨਾਮ ਰਖਿਆ ਗਿਆ 'ਨੰਦ ਲਾਲ'।

ਜਦ ਨੰਦ ਲਾਲ ਵਾਹਿਗੁਰੂ ਦੀ ਕ੍ਰਿਪਾ ਨਾਲ ੬ ਵਰ੍ਹੇ ਦਾ ਹੋ ਗਿਆ ਤਾਂ ਮੁਲਕ ਦੇ ਰਿਵਾਜ ਅਨੁਸਾਰ ਇਸ ਨੂੰ ਪੜ੍ਹਨੇ ਪਾਇਆ ਗਿਆ। ਇਹ ਲੜਕਾ ਬੁਧੀਵਾਨ ਸੀ, ਇਸ ਕਰ ਕੇ ਇਹ ਥੋੜੇ ਹੀ ਸਮੇਂ ਵਿਚ ਅਰਬੀ-ਫ਼ਾਰਸੀ ਦਾ ਬੜਾ ਭਾਰੀ ਵਿਦਵਾਨ ਹੋ ਗਿਆ। ਚੰਗੇ ਚੰਗੇ ਆਲਮ ਫ਼ਾਜ਼ਲ ਭੀ ਇਸ ਦੀ ਬੁਧੀ ਨੂੰ ਵੇਖਕੇ ਹੈਰਾਨ ਹੁੰਦੇ ਸਨ, ਚੂੰਕਿ ਛੱਜੂ ਰਾਮ ਜੀ ਬੈਰਾਗੀ ਮਹਾਂਪੁਰਸ਼ਾਂ ਦੇ ਸਤਸੰਗੀ ਸਨ ਅਤੇ ਉਨ੍ਹਾਂ ਨੂੰ ਹੀ 'ਗੁਰੂ' ਭਾਵ ਨਾਲ ਵੇਖਿਆ ਕਰਦੇ ਸਨ। ਜਦ ਨੰਦ ਲਾਲ ਜੀ ਬਾਰਾਂ-ਤੇਰਾਂ ਵਰ੍ਹਿਆਂ ਦੇ ਹੋਏ, ਤਾਂ ਇਨ੍ਹਾਂ ਦੇ ਪਿਤਾ ਦੀਵਾਨ ਛੱਜੂ ਰਾਮ ਜੀ ਨੇ ਵਿਚਾਰ ਕੀਤਾ ਕਿ ਨੰਦ ਲਾਲ ਨੂੰ ਗੁਰੂ ਜੀ ਦੀ ਚਰਨ-ਸਰਨ ਕਰਨਾ ਚਾਹੀਦਾ ਹੈ, ਫਿਰ ਉਨ੍ਹਾਂ ਨੇ ਆਪਣੇ ਗੁਰੂ-ਬੈਰਾਗੀ ਸੰਤ ਦੇ ਪਾਸ ਜਾਕੇ ਅਰਜ ਕੀਤੀ ਕਿ ਮੇਰੇ ਪੁੱਤਰ

ਨੰਦ ਲਾਲ ਨੂੰ ਆਪਣੀ ਚਰਨੀ ਲਾਕੇ ਇਸਦੇ ਗਲ ਵਿਚ ਕੰਠੀ ਪਾ ਦਿਓ। ਦੀਵਾਨ ਛੱਜੂ ਰਾਮ ਜੀ ਨੇ ਆਪਣੀ ਸਾਰੀ ਜਾਤਿ ਬਿਰਾਦਰੀ ਅਤੇ ਸਾਰੇ ਸੱਜਨਾਂ-ਮਿੱਤਰਾਂ ਨੂੰ ਆਪਣੇ ਘਰ ਬੁਲਾ ਕੇ ਬੜਾ ਭਾਰੀ ਉਤਸ਼ਵ ਕੀਤਾ ਤੇ ਪੱਕਾ ਭੰਡਾਰਾ ਕੀਤਾ। ਜਦ ਸਾਰੇ ਹੀ ਭੰਡਾਰਾ ਛਕ ਚੁਕੇ ਤਾਂ ਫਿਰ ਸਾਰੇ ਭਾਈ-ਬੰਧੀ ਤੇ ਸਜਣ ਮਿੱਤਰ ਬੈਰਾਗੀ ਮਹਾਤਮਾਂ ਦੀ ਹਜੂਰੀ ਵਿਚ ਆਨ ਬੈਠੇ। ਉਸ ਭਰੇ ਹੋਏ ਪਿੰਡਾਲ ਦੇ ਵਿਚ ਨੰਦ ਲਾਲ ਜੀ ਨੂੰ ਸਦਿਆ ਗਿਆ। ਨੰਦ ਲਾਲ ਜੀ ਨੇ ਆਕੇ ਬੈਰਾਗੀ ਮਹਾਂਪੁਰਸ਼ ਨੂੰ ਮਥਾ ਟੇਕਿਆ ਤੇ ਇਕ ਪਾਸੇ ਹੋ ਕੇ ਬੈਠ ਗਏ। ਇਸ ਨੂੰ ਬੈਠਾ ਵੇਖ ਕੇ ਦੀਵਾਨ ਛੱਜੂ ਰਾਮ ਜੀ ਨੇ ਮਹਾਤਮਾਂ ਜੀ ਨੂੰ ਕਿਹਾ–ਇਸ ਕਾਕੇ ਦੇ ਗੱਲ ਕੰਠੀ ਪਾ ਕੇ ਇਸਨੂੰ ਆਪਣਾ ਸੇਵਕ ਬਣਾ ਲਵੋ। ਦੀਵਾਨ ਜੀ ਦੀ ਬੇਨਤੀ ਸੁਣਕੇ ਮਹਾਤਮਾ ਜੀ ਨੇ ਕੰਠੀ ਹੱਥ ਵਿਚ ਫੜੀ ਅਤੇ ਦੀਵਾਨ ਨੰਦ ਲਾਲ ਦੇ ਗਲ ਪਾਉਣ ਲੱਗਾ ਤਾਂ ਨੰਦ ਲਾਲ ਜੀ ਨੇ ਹੱਥ ਜੋੜ ਕੇ ਕਿਹਾ–"ਮਹਾਤਮਾ ਜੀ! ਇਹ ਕਾਠ ਦੀ ਕੰਠੀ ਜੋ ਧਾਗੇ ਵਿਚ ਪ੍ਰੋਤੀ ਹੋਈ ਹੈ, ਇਸ ਦਾ ਧਾਗਾ ਟੁਟ ਜਾਏਗਾ ਤੇ ਇਹ ਸਾਰੇ ਮਣਕੇ ਖੇਰੂ-ਖੇਰੂ ਹੋਕੇ ਡਿੱਗ ਪੈਣਗੇ, ਮੇਰੇ ਗਲ ਵਿਚ ਉਹ ਕੰਠੀ ਪਾਓ, ਜੋ ਦਰਗਾਹ ਤੱਕ ਮੇਰੇ ਨਾਲ ਜਾਏ।" ਨੰਦ ਲਾਲ ਦੇ ਮੂੰਹੋਂ ਇਹ ਗਲ ਸੁਣ ਕੇ ਬੈਰਾਗੀ ਮਹਾਤਮਾ ਚੁੱਪ ਕਰ ਰਿਹਾ ਅਤੇ ਉਠ ਕੇ ਆਪਣੇ ਡੇਰੇ ਨੂੰ ਚਲਾ ਗਿਆ। ਦੀਵਾਨ ਛੱਜੂ ਰਾਮ ਜੀ ਨੇ ਪੁੱਤਰ ਨੂੰ ਕਈ ਤਰ੍ਹਾਂ ਦੀਆਂ ਗੱਲਾਂ ਕਹਿਕੇ ਸਮਝਾਉਨ ਦਾ ਯਤਨ ਕੀਤਾ ਪਰ ਨੰਦ ਲਾਲ ਆਪਣੇ ਵਿਸ਼੍ਵਾਸ਼ ਉਤੇ ਦ੍ਰਿੜ੍ਹ ਰਹੇ।

ਤੀਜੇ ਦਿਨ ਦੀਵਾਨ ਛੱਜੂ ਰਾਮ ਜੀ ਨੇ ਫੇਰ ਆਪਣੇ ਗੁਰੂ-ਬੈਰਾਗੀ ਮਹਾਤਮਾਂ–ਕੋਲ ਜਾ ਕੇ ਬੇਨਤੀ ਕੀਤੀ–"ਜਿਸ ਕਿਸ ਤਰ੍ਹਾਂ ਹੋ ਸਕੇ, ਮੇਰੇ ਪੁੱਤਰ ਨੂੰ ਚਰਨੀ ਲਾ ਲਵੋ, ਤਾਂਕਿ ਉਹ ਨਿਗੁਰਾ ਨਾ ਰਹੇ, ਕਿਉਂਕਿ 'ਨਿਗੁਰੇ ਦਾ ਤਾਂ ਨਾਉਂ ਹੀ ਬੁਰਾ' ਹੈ! ਬੈਰਾਗੀ ਮਹਾਤਮਾਂ ਜੀ ਚੰਗੇ ਮਹਾਂ ਪੁਰਸ਼ ਸਨ, ਉਨ੍ਹਾਂ ਨੇ ਦੀਵਾਨ ਜੀ ਨੂੰ ਸਮਝਾਇਆ–"ਤੁਹਾਡਾ ਪੁੱਤਰ ਬੜਾ ਬੁਧਿਮਾਨ ਅਤੇ ਚੰਗੀ ਸੂਝ-ਬੂਜ ਵਾਲਾ ਵੀਚਾਰਵਾਨ ਹੈ, ਉਸ ਨੂੰ ਤੁਸੀਂ ਇਸੇ ਤਰ੍ਹਾਂ ਰਹਿਣ ਦਿਓ। ਉਹ ਆਪਣੇ ਯੋਗ ਗੁਰੂ ਨੂੰ ਆਪੇ ਹੀ ਲੱਭ

ਲਵੇਗਾ।" ਗੁਰੂ ਪਾਸੋਂ ਇਹ ਉੱਤਰ ਸੁਣਕੇ ਦੀਵਾਨ ਛੱਜੂ ਰਾਮ ਜੀ ਘਰ ਮੁੜ ਆਏ ਅਤੇ ਫੇਰ ਉਨ੍ਹਾਂ ਨੇ ਇਸ ਸਬੰਧੀ ਕੋਈ ਭੀ ਗੱਲ ਪੁੱਤਰ ਦੇ ਨਾਲ ਕਦੇ ਭੀ ਨਾ ਕੀਤੀ।

ਭਾਈ ਨੰਦ ਲਾਲ ਜੀ ਅਰਬੀ-ਫਾਰਸੀ ਦੇ ਬੜੇ ਭਾਰੇ ਵਿਦਵਾਨ ਹੋ ਗਏ ਅਤੇ ਕਵਿਤਾ ਵੀ ਬਣਾਉਣ ਲੱਗ ਪਏ, ਜਿਸ ਕਵਿਤਾ ਨੂੰ ਸੁਣਕੇ ਬੜੇ ਵਡੇ ਵਡ ਆਲਮ-ਫ਼ਾਜਿਲ ਭੀ ਮੋਹਿਤ ਹੋ ਜਾਂਦ ਸਨ।

ਜਦ ਨੰਦ ਲਾਲ ਜੀ ੧੭ ਵਰ੍ਹਿਆਂ ਦੇ ਹੋਏ ਤਾਂ ਇਨ੍ਹਾਂ ਦੀ ਮਾਤਾ ਪ੍ਰਲੋਕ ਸਿਧਾਰ ਗਈ ਅਤੇ ਇਸਦੇ ਦੋ ਵਰ੍ਹੇ ਮਗਰੋਂ ਦੀਵਾਨ ਛੱਜੂ ਰਾਮ ਜੀ ਸਚਖੰਡ ਨੂੰ ਚਾਲੇ ਪਾ ਗਏ। ਦੀਵਾਨ ਛੱਜੂ ਰਾਮ ਜੀ ਦੇ ਮਰਨ ਦਾ ਅਫਸੋਸ ਗਜ਼ਨੀ ਦੇ ਨਵਾਬ ਨੇ ਭੀ ਬਹੁਤ ਕੀਤਾ ਅਤੇ ਉਸ ਨੇ ਨੰਦ ਲਾਲ ਜੀ ਨਾਲ ਬੜੀ ਹਮਦਰਦੀ ਜ਼ਾਹਰ ਕੀਤੀ। ਉਸ ਸਮੇਂ ਨੰਦ ਲਾਲ ਜੀ ਦਾ ਉਥੇ ਹੋਰ ਕੋਈ ਸੰਬੰਧੀ ਨਹੀਂ ਸੀ। ਕੇਵਲ ਨਾਨਕੇ ਖਾਨਦਾਨ ਦੇ ਦੋ ਚਾਰ ਆਦਮੀ ਰਹਿੰਦੇ ਸਨ, ਜੋ ਕਦੇ ਕਦੇ ਇਨ੍ਹਾਂ ਨੂੰ ਮਿਲਨ ਲਈ ਆਇਆ ਕਰਦੇ ਸਨ।

ਜਦ ਨੰਦ ਲਾਲ ਜੀ ਦੇਸ਼-ਚਾਲ ਅਨੁਸਾਰ ਮ੍ਰਿਤਕ ਸੰਸਕਾਰਾਂ ਤੋਂ ਵੇਹਲੇ ਹੋਏ ਤਾਂ ਉਨ੍ਹਾਂ ਨੇ ਨਵਾਬ ਨੂੰ ਜਾ ਕੇ ਕਿਹਾ–ਮੈਨੂੰ ਮੇਰੇ ਪਿਤਾ ਜੀ ਦਾ ਅਹੁਦਾ ਦਿਤਾ ਜਾਵੇ, ਤਾਂ ਅਗੋਂ ਨਵਾਬ ਨੇ ਕਿਹਾ–"ਨੰਦ ਲਾਲ! ਤੇਰਾ ਪਿਤਾ ਮੇਰਾ ਦੀਵਾਨ ਸੀ ਪਰ ਉਹ ਬਹੁਤ ਤਜਰਬੇਕਾਰ ਸਿਆਣਾ ਆਦਮੀ ਸੀ ਅਤੇ ਤੂੰ ਅਜੇ ਚੜ੍ਹਦੀ ਜੁਆਨੀ ਵਾਲਾ ਅਲ੍ਹੜ ਬਾਲਕ ਹੈਂ, ਪਹਿਲੇ ਛੋਟੇ ਦਰਜੇ ਤੇ ਰਹਿ ਕੇ ਅਪਣਾ ਤਜਰਬਾ ਵਧਾਓ, ਜਦ ਤੂੰ ਲਾਇਕ ਹੋ ਜਾਵੇਂਗਾ ਤਾਂ ਤੈਨੂੰ ਤੇਰੇ ਬਾਪ ਦਾ ਦਰਜਾ ਦਿਤਾ ਜਾਵੇਗਾ। ਏਹ ਗੱਲ ਸੁਣ ਕੇ ਨੰਦ ਲਾਲ ਜੀ ਉਦਾਸ ਮਨ ਨਾਲ ਘਰ ਮੁੜ ਆਏ ਅਤੇ ਅਜੇਹੇ ਉਪਰਾਮ ਹੋਏ ਜੋ ਉਨ੍ਹਾਂ ਨੇ ਗਜ਼ਨੀ ਤੋਂ ਚਾਲੇ ਪਾ ਲੈਣ ਦੀ ਤਿਆਰੀ ਕਰ ਲਈ।

ਦੀਵਾਨ ਛੱਜੂ ਰਾਮ ਕੋਲ ਰੁਪਿਆ ਤਾਂ ਬਹੁਤ ਸੀ ਪਰ ਬਾਹਰ-ਅੰਦਰ ਖਿੰਡਿਆ ਹੋਇਆ ਸੀ। ਉਹ ਸਾਰਾ ਇਨ੍ਹਾਂ ਥੋੜੇ ਹੀ ਸਮੇਂ ਵਿਚ ਇਕੱਠਾ ਕਰ ਲਿਆ ਅਤੇ ਹੋਰ ਜੇਹੜੇ ਮਕਾਨ ਹੈਗੇ ਸਨ ਉਹ ਭੀ ਵੇਚ ਦਿਤੇ,

ਇਸ ਤਰ੍ਹਾਂ ਨਾਲ ਸਾਰਾ ਰੁਪਿਆ ਇਕੱਠਾ ਕਰਕੇ ਬੰਨ੍ਹ ਬੰਨ੍ਹਾ ਲਿਆ ਤੇ ਤੁਰਨ ਲਈ ਤਿਆਰ ਹੋ ਗਏ । ਕੁਝ ਚਿਰ ਮਗਰੋਂ ਇਕ ਕਾਫਲਾ ਮੁਲਤਾਨ ਜਾਨ ਲਈ ਤਿਆਰ ਹੋ ਗਿਆ, ਉਸ ਕਾਫਲੇ ਵਾਲਾ ਪਠਾਨ ਦੀਵਾਨ ਛੱਜੂ ਰਾਮ ਜੀ ਦਾ ਮਿਤ੍ਰ ਸੀ, ਦੀਵਾਨ ਨੰਦ ਲਾਲ ਜੀ ਉਸ ਨੂੰ ਮਿਲੇ ਅਤੇ ਉਸ ਨੂੰ ਕਿਹਾ ਜੋ ਮੈਂ ਭੀ ਮੁਲਤਾਨ ਜਾਣਾ ਚਾਹੁੰਦਾ ਹਾਂ । ਉਹ ਨੰਦ ਲਾਲ ਜੀ ਦੀ ਏਹ ਗਲ ਸੁਣਕੇ ਬੜਾ ਪ੍ਰਸੰਨ ਹੋਇਆ ਅਤੇ ਬੜੇ ਪਿਆਰ ਸਤਕਾਰ ਨਾਲ ਇਨ੍ਹਾਂ ਨੂੰ ਆਪਣੇ ਨਾਲ ਲੈ ਟੁਰਿਆ ।

ਨੰਦ ਲਾਲ ਜੀ ਦੇ ਘਰ ਵਿਚ ਦੋ ਨੌਕਰ ਬੜੇ ਇਤਬਾਰੀ ਸਨ, ਜੋ ਬਹੁਤ ਚਿਰ ਤੋਂ ਇਨ੍ਹਾਂ ਦੇ ਪਿਤਾ ਜੀ ਪਾਸ ਨੌਕਰ ਸਨ ਉਨ੍ਹਾਂ ਦੋਹਾਂ ਨੌਕਰਾਂ ਨੂੰ ਭੀ ਨਾਲ ਲੈ ਲਿਆ, ਦੋਹੂੰ ਖੱਚਰਾਂ ਉਤੇ ਸਾਮਾਨ ਤੇ ਇਕ ਖੱਚਰ ਉਤੇ ਨੰਦ ਲਾਲ ਜੀ ਆਪ ਸਵਾਰ ਹੋਏ ਅਤੇ ਮੰਜ਼ਲੋ ਮੰਜ਼ਲੀ ਚਲਦੇ ਹੋਏ, ਕਝ ਸਮੇਂ ਪਿਛੋਂ ਮੁਲਤਾਨ ਸ਼ਹਿਰ ਵਿਚ ਪੁਜ ਪਏ ਅਤੇ ਕਾਫਲੇ ਦੇ ਸਰਦਾਰ ਪਾਸੋਂ ਛੁਟੀ ਲੈ ਕੇ ਉਥੇ ਹੀ ਰਹਿਣ ਲਗ ਪਏ । ਇਕ ਦਿਨ ਇਨ੍ਹਾਂ ਨੇ ਦਿੱਲੀ ਦਰਵਾਜ਼ੇ ਤੋਂ ਬਾਹਰ ਇਕ ਚੰਗੀ ਜੇਹੀ ਜਗ੍ਹਾ ਵੇਖੀ ਅਤੇ ਉਹ ਜਗ੍ਹਾ ਮੁਲ ਲੈ ਕੇ ਉਥੇ ਆਪਣਾ ਮਕਾਨ ਬਣਾਇਆ । ਹੋਰ ਭੀ ਬਹੁਤ ਸਾਰੇ ਖਤਰੀਆਂ ਮਹਾਜਨਾਂ ਨੇ ਉਥੇ ਮਕਾਨ ਬਣਾ ਲਏ । ਜਿਨ੍ਹਾਂ ਕੋਲ ਘਰ ਬਣਵਾਨ ਲਈ ਰੁਪਿਆ ਨਹੀਂ ਸੀ । ਉਨ੍ਹਾਂ ਨੂੰ ਭਾਈ ਨੰਦ ਲਾਲ ਜੀ ਨੇ ਆਪਣੇ ਕੋਲੋਂ ਰੁਪਿਆ ਦੇ ਦਿਤਾ । ਜੋ ਫੇਰ ਉਨ੍ਹਾਂ ਪਾਸੋਂ ਸਹਜੇ ਸਹਜੇ ਵਿਆਜ ਤੋਂ ਬਿਨਾਂ ਵਾਪਸ ਲੈ ਲਿਆ । ਇਨ੍ਹਾਂ ਦੇ ਦੋਵੇਂ ਨੌਕਰ ਇਨ੍ਹਾਂ ਨੂੰ 'ਆਗਾ' ਕਹਿ ਕੇ ਬੁਲਾਇਆ ਕਰਦੇ ਸਨ, ਇਸ ਕਰ ਕੇ ਉਸ ਮਹੱਲੇ ਦਾ ਨਾਮ ਹੀ 'ਆਗਾ ਪੁਰਾ' ਮਸ਼ਹੂਰ ਹੋ ਗਿਆ, ਜੋ ਹੁਣ ਤਕ ਵੀ ਆਗਾ ਪੁਰਾ ਸਦਿਆ ਜਾਂਦਾ ਹੈ । ਕੁਝ ਸਮੇਂ ਬਾਦ ਇਥੋਂ ਦੇ ਇਕ ਖੱਤ੍ਰੀ ਨੇ ਨੰਦ ਲਾਲ ਜੀ ਦੀ ਵਿਦਿਆ ਅਤੇ ਦੌਲਤ ਉਤੇ ਮੋਹਤ ਹੋ ਕੇ ਆਪਣੀ ਲੜਕੀ ਇਨ੍ਹਾਂ ਨੂੰ ਵਿਆਹ ਦਿਤੀ । ਉਹ ਲੜਕੀ ਬੜੀ ਸਿਆਣੀ, ਰੂਪਵਤੀ, ਸਤਵੰਤੀ ਤੇ ਆਗਿਆ-ਕਾਰਣੀ ਸੀ । ਇਸ ਤਰ੍ਹਾਂ ਨਾਲ ਭਾਈ ਨੰਦ ਲਾਲ ਜੀ ਹੁਣ ਗ੍ਰਿਹਸਥੀ ਹੋ ਕੇ ਰਹਿਣ ਲਗੇ ।

ਇੱਕੀ-ਬਾਈ ਵਰ੍ਹੇ ਦੀ ਉਮਰਾ ਤਕ ਭਾਈ ਨੰਦ ਲਾਲ ਜੀ ਦਾ ਕਿਸੇ ਵੀ ਮਤ ਮਤਾਂਤਰ ਉੱਤੇ ਨਿਸਚਾ ਨਾ ਹੋਇਆ, ਇਸ ਕਰ ਕੇ ਇਨ੍ਹਾਂ ਨੇ ਕਿਸੇ ਨੂੰ ਭੀ ਗੁਰੂ ਧਾਰਨ ਨ ਕੀਤਾ। ਪਰ ਇਨ੍ਹਾਂ ਦੇ ਸੌਹਰੇ ਗੁਰੂ ਨਾਨਕ ਜੀ ਦੇ ਸਿਖ ਸਨ, ਇਨ੍ਹਾਂ ਦੀ ਸੁਪਤਨੀ ਵੀ ਹਰ ਰਜ਼ ਸ੍ਰੀ ਜਪੁ ਜੀ ਤੇ ਸੁਖਮਨੀ ਪੜ੍ਹਿਆ ਕਰਦੀ ਸੀ, ਜਿਸਨੂੰ ਸੁਣਦਿਆਂ ਸੁਣਦਿਆਂ ਭਾਈ ਨੰਦ ਲਾਲ ਜੀ ਦੇ ਹਿਰਦੇ ਵਿਚ ਭੀ ਗੁਰੂ ਘਰ ਨਾਲ ਪਿਆਰ ਹੁੰਦਾ ਗਿਆ ਤੇ ਇਨ੍ਹਾਂ ਨੇ ਗੁਰਮੁਖੀ ਅੱਖਰ ਪੜ੍ਹ ਕੇ ਨਿਤ ਨੇਮ ਦੀ ਬਾਣੀ ਕੰਠ ਕਰ ਲਈ ਅਤੇ ਹਰ ਰੋਜ਼ ਗੁਰ ਬਾਣੀ ਦਾ ਨਿਤ ਨੇਮ ਕਰਨ ਲਗ ਪਏ।

ਜਦ ਆਪ ੪੦ ਵਰ੍ਹਿਆਂ ਦੇ ਹੋਏ ਤਾਂ ਆਪ ਜੀ ਦੇ ਘਰ ਇਕ ਪੁਤਰ ਹੋਇਆ ਜਿਸਦਾ ਨਾਮ ਇਨ੍ਹਾਂ ਨੇ 'ਲਖਪਤ' ਰਾਇ' ਰਖਿਆ, ਉਸ ਤੋਂ ਦੋ ਢਾਈ ਵਰ੍ਹੇ ਮਗਰੋਂ ਦੂਜਾ ਪੁਤਰ ਹੋਇਆ, ਜਿਸ ਦਾ ਨਾਮ 'ਲੀਲਾ ਰਾਮ' ਰਖਿਆ, ਕਿਉਂਕਿ ਇਨ੍ਹਾਂ ਦੇ ਪਿਤਾ ਜੀ ਦੇ ਨਾਮ ਨਾਲ 'ਦੀਵਾਨ' ਪਦ ਬੋਲਿਆ ਜਾਂਦਾ ਸੀ, ਇਸ ਕਰਕੇ ਹਰ ਕੋਈ ਭਾਈ ਨੰਦ ਲਾਲ ਜੀ ਨੂੰ 'ਦੀਵਾਨ ਨੰਦ ਲਾਲ ਜੀ' ਕਿਹਾ ਕਰਦਾ ਸੀ ਅਤੇ ਅਗੇ ਇਨ੍ਹਾਂ ਦੀ ਔਲਾਦ ਦੇ ਨਾਮ ਨਾਲ ਭੀ 'ਦੀਵਾਨ' ਪਦ ਬੋਲਿਆ ਜਾਂਦਾ ਸੀ।

ਜਦ ਲਖਪਤ ਰਾਇ ਪੰਜਾਂ ਛੇਆਂ ਵਰ੍ਹਿਆਂ ਦਾ ਹੋ ਗਿਆ ਤਾਂ ਭਾਈ ਸਾਹਿਬ ਜੀ ਦੇ ਮਨ ਵਿਚ ਵੈਰਾਗ ਪੈਦਾ ਹੋ ਗਿਆ। ਆਪ ਮੁਲਤਾਨ ਤੋਂ ਉਦਾਸ ਹੋ ਗਏ। ਆਪਣੇ ਇਸਤ੍ਰੀ ਪੁਤਰ ਆਦਿਕ ਪਰਵਾਰ ਨੂੰ ਉਥੇ ਹੀ ਆਪਣੇ ਘਰ ਵਿਚ ਛਡ ਕੇ ਤੇ ਸੌਹਰੇ ਪਰਵਾਰ ਨੂੰ ਉਸਦੀ ਹਰ ਤਰ੍ਹਾਂ ਦੀ ਸਪਰਦੀ ਕਰ ਕੇ ਅਤੇ ਉਨ੍ਹਾਂ ਦੇ ਗੁਜ਼ਾਰੇ ਆਦਿਕ ਲਈ ਬਹੁਤ ਸਾਰਾ ਧਨ-ਪਦਾਰਥ ਦੇ ਕੇ ਆਪ ਮੁਲਤਾਨ ਤੋਂ ਤੁਰ ਪਏ। ਜੇਹੜੇ ਦੋ ਨੌਕਰ ਗਜ਼ਨੀ ਤੋਂ ਆਪਣੇ ਨਾਲ ਲਿਆਏ ਸਨ, ਉਨ੍ਹਾਂ ਵਿਚੋਂ ਇਕ ਨੂੰ ਮੁਲਤਾਨ ਛੱਡ ਦਿਤਾ ਤੇ ਇਕ ਨੂੰ ਨਾਲ ਲੈਕੇ ਤੁਰਦੇ ਹੋਏ ਲਾਹੌਰ ਆ ਪੁੱਜੇ। ਉਥੇ ਕੁਝ ਦਿਨ ਰਹਿਕੇ, ਸ੍ਰੀ ਅੰਮ੍ਰਿਤਸਰ ਪਹੁੰਚ ਗਏ, ਅੱਠ-ਸਤ ਦਿਨ ਉਥੇ ਸਤਿਸੰਗ ਦਾ ਅਨੰਦ ਮਾਣਿਆ ਤੇ ਫੇਰ ਟੁਰ ਕੇ ਵਡੇ ਵਡੇ ਸ਼ਹਿਰਾਂ ਦਾ ਸੈਲ ਕਰਦੇ ੨ ਆਗਰੇ ਸ਼ਹਿਰ ਵਿਚ ਪਹੁੰਚ ਗਏ।

ਉਨ੍ਹਾਂ ਦਿਨਾਂ ਵਿਚ ਆਗਰੇ ਸ਼ਹਿਰ ਵਿਚ ਔਰੰਗਜ਼ੇਬ ਦਾ ਵਡਾ ਪੁਤਰ ਬਹਾਦਰ ਸ਼ਾਹ ਹਕੂਮਤ ਕਰਦਾ ਸੀ। ਭਾਈ ਸਾਹਿਬ ਜੀ ਨੇ ਬਹਾਦਰ ਸ਼ਾਹ ਦੀ ਤਾਰੀਫ ਦਾ ਇਕ ਕਸੀਦਾ (ਵਡੀ ਗਜ਼ਲ) ਫਾਰਸੀ ਵਿਚ ਰਚਿਆ ਅਤੇ ਬਹਾਦਰ ਸ਼ਾਹ ਦੀ ਕਚੈਹਰੀ ਵਿਚ ਜਾ ਕੇ ਉਹ ਕਸੀਦਾ ਉਸਨੂੰ ਸੁਣਾਇਆ ਅਤੇ ਓਹੀ ਲਿਖਿਆ ਹੋਇਆ ਕਾਗਜ਼ ਉਸਦੀ ਨਜ਼ਰ ਕੀਤਾ। ਜਿਸਨੂੰ ਸੁਣਕੇ ਉਹ ਬੜਾ ਹੀ ਪ੍ਰਸੰਨ ਹੋਇਆ ਅਤੇ ਉਨ੍ਹਾਂ ਨੇ ਹੁਕਮ ਕੀਤਾ–'ਕੱਲ ਫੇਰ ਕਚੈਹਰੀ ਵਿਚ ਆਉਣਾ।'

ਦੂਜੇ ਦਿਨ ਭਾਈ ਸਾਹਿਬ ਕਚੈਹਰੀ ਵਿਚ ਗਏ ਤਾਂ ਬਹਾਦਰ ਸ਼ਾਹ ਨੇ ਇਨ੍ਹਾਂ ਦਾ ਬੜਾ ਆਦਰ ਸਤਕਾਰ ਕੀਤਾ ਅਤੇ ਇਨ੍ਹਾਂ ਤੋਂ ਹਾਲ ਚਾਲ ਪੁਛਿਆ। ਭਾਈ ਸਾਹਿਬ ਜੀ ਨੇ ਆਪਣੇ ਪਿਤਾ-ਪਿਤਾਮਾ ਦਾ ਸਾਰਾ ਬ੍ਰਿਤਾਂਤ ਕਹਿ ਸੁਣਾਇਆ। ਜਦ ਬਹਾਦਰ ਸ਼ਾਹ ਨੂੰ ਪਤਾ ਲਗਾ ਇਹ ਗਜ਼ਨੀ ਦੇ ਦੀਵਾਨ-ਆਜ਼ਮ ਦਾ ਪੁਤਰ ਹੈ, ਤਾਂ ਉਸਨੇ ਇਹਨਾਂ ਨੂੰ ਆਪਣਾ ਮੀਰ ਮੁਨਸ਼ੀ ਬਣਾ ਲਿਆ।

ਭਾਈ ਸਾਹਿਬ ਜੀ ਨੇ ਮੀਰ ਮੁਨਸ਼ੀ ਬਣ ਕੇ ਆਪਣੀ ਵਿਦਿਆ ਬੁਧਿਮਾਨਤਾਈ, ਚਾਤਰੀ ਨਾਲ ਸਾਰੇ ਅਹਿਲਕਾਰਾਂ ਨੂੰ ਮੋਹਤ ਕਰ ਲਿਆ, ਇਨ੍ਹਾਂ ਦੇ ਲਿਖੇ ਹੋਏ ਕਾਗਜ਼ ਦਿਲੀ ਦੇ ਸ਼ਾਹੀ ਦਰਬਾਰ ਵਿਚ ਜਾਂਦੇ ਸਨ, ਜਿਨ੍ਹਾਂ ਨੂੰ ਪੜ੍ਹ ਸੁਣਕੇ ਔਰੰਗਜ਼ੇਬ ਸਮੇਤ ਸਾਰੇ ਹੀ ਆਲਮ-ਫਾਜ਼ਲ ਬਹੁਤ ਹੀ ਪ੍ਰਸੰਨ ਹੁੰਦੇ ਸਨ।

ਕੁਝ ਕੁ ਵਰ੍ਹਿਆਂ ਮਗਰੋਂ ਬਾਦਸ਼ਾਹ ਔਰੰਗਜ਼ੇਬ ਆਗਰੇ ਆ ਗਿਆ ਤੇ ਬੜਾ ਭਾਰਾ ਜਲਸਾ ਹੋਇਆ ਜਿਸ ਵਿਚ ਬੜੇ ਵਡੇ ਉਲਮਾ ਇਕਠੇ ਹੋਏ ਤੇ ਕਈਆਂ ਨੇ ਵਾਅੱਜ਼ (ਲੈਕਚਰ) ਆਦਿਕ ਕਰ ਕੇ ਔਰੰਗਜ਼ੇਬ ਨੂੰ ਪ੍ਰਸੰਨ ਕੀਤਾ। ਉਨ੍ਹਾਂ ਦਿਨਾਂ ਵਿਚ ਔਰੰਗਜ਼ੇਬ ਨੂੰ ਕੁਰਾਨ ਦੀ ਇਕ ਆਇਤ ਦੇ ਵਿਚ ਸੰਸਾ ਰਹਿੰਦਾ ਸੀ। ਉਸ ਵੇਲ ਉਸਨੇ ਆਗਰੇ ਵਿਚ ਇਕਠੇ ਹੋਏ ਸਾਰੇ ਉਲਮਾਵਾਂ ਦੇ ਕੋਲ ਉਸ ਆਇਤ ਦੇ ਮਾਇਨੇ ਕਰਨ ਲਈ ਕਿਹਾ। ਸਭਨਾਂ ਨੇ ਆਪੋ ਆਪਣੀ ਬੁਧੀ ਅਨੁਸਾਰ ਉਸਦੇ ਅਰਥ ਕੀਤੇ ਪਰ ਔਰੰਗਜ਼ੇਬ ਦੀ ਤਸੱਲੀ ਨਾ ਹੋਈ ਤਾਂ ਉਸਨੇ ਆਪਣੇ ਪੁਤਰ ਬਹਾਦਰ ਸ਼ਾਹ ਨੂੰ ਉਸ ਆਇਤ ਦੇ

ਮਾਇਣੇ ਕਰਨ ਲਈ ਕਿਹਾ—ਬਹਾਦਰ ਸ਼ਾਹ ਨੇ ਕਿਹਾ—ਮੈਨੂੰ ਕੁਝ ਸਮੇਂ ਦੀ ਮੋਹਲਤ ਦਿਤੀ ਜਾਵੇ ਤਾਂ ਮੈਂ ਸੋਚ ਵਿਚਾਰ ਕੇ ਮਾਅਨੇ ਕਰ ਸਕਾਂਗਾ। ਮੋਹਲਤ ਮਿਲ ਗਈ, ਬਹਾਦਰ ਸ਼ਾਹ ਡੂੰਘੀਆਂ ਸੋਚਾਂ ਵਿਚ ਗ਼ਮਗੀਨ ਹੋ ਗਿਆ। ਬਹਾਦਰ ਸ਼ਾਹ ਨੂੰ ਸੋਚਾਂ ਵਿਚ ਗ਼ਮਗੀਨ ਵੇਖ ਕੇ ਭਾਈ ਨੰਦ ਲਾਲ ਜੀ ਨੇ ਉਸ ਨੂੰ ਫਿਕਰ ਵਿਚ ਫਸਣ ਦਾ ਕਾਰਨ ਪੁਛਿਆ ਤਾਂ ਉਸ ਨੇ ਸਾਰੀ ਵਾਰਤਾ ਕਹਿ ਸੁਣਾਈ। ਜਿਸਨੂੰ ਸੁਣਕੇ ਭਾਈ ਸਾਹਿਬ ਜੀ ਨੇ ਉਸਨੂੰ ਹੌਸਲਾ ਦਿਤਾ ਅਤੇ ਆਇਤ ਦੇ ਮਾਅਣੇ ਸੁਣਾ ਦਿਤੇ, ਜਿਸ ਨੂੰ ਸੁਣ ਕੇ ਬਹਾਦਰ ਸ਼ਾਹ ਬਹੁਤ ਖ਼ੁਸ਼ ਹੋਇਆ ਅਤੇ ਉਸਨੇ ਉਹੀ ਮਾਅਨੇ ਬਾਦਸ਼ਾਹ ਔਰੰਗਜ਼ੇਬ ਨੂੰ ਜਾ ਸੁਣਾਏ। ਜਿਸਨੂੰ ਸੁਣਦਿਆਂ ਹੀ ਬਾਦਸ਼ਾਹ ਨੇ ਕਿਹਾ—ਬੇਟਾ ! ਏਹ ਮਾਅਨੇ ਤੂੰ ਕਿਸ ਪਾਸੋਂ ਸੁਣੇ ਹਨ, ਕਿਉਂਕਿ ਮੈਂ ਜਾਣਦਾ ਹਾਂ ਜੋ ਤੇਰੀ ਆ ਪਣੀ ਬੁਧੀ ਇਤਨੀ ਵਿਚਾਰ ਵਾਲੀ ਨਹੀਂ ਹੈ। ਬਾਦਸ਼ਾਹ ਦੀ ਗੱਲ ਸੁਣ ਕੇ ਬਹਾਦਰ ਸ਼ਾਹ ਨੇ ਕਿਹਾ—ਜਹਾਂ ਪਨਾਹ ! ਆਪ ਦਾ ਫੁਰਮਾਨ ਦਰੁਸਤ ਹੈ। ਮੇਰਾ ਮੀਰ ਮੁਨਸ਼ੀ ਦੀਵਾਨ ਨੰਦ ਲਾਲ ਹੈ। ਜੋ ਗਜ਼ਨੀ ਦੇ ਨਵਾਬ ਦੇ ਦੀਵਾਨ ਦਾ ਪੁਤਰ ਹੈ, ਇਹ ਮਾਅਨੇ ਮੈਨੂੰ ਉਸਨੇ ਪੜ੍ਹਾਏ ਹਨ। ਬਹਾਦਰ ਸ਼ਾਹ ਪਾਸੋਂ ਏਹ ਗੱਲ ਸੁਣ ਕੇ ਔਰੰਗਜੇਬ ਨੇ ਭਾਈ ਸਾਹਿਬ ਜੀ ਨੂੰ ਆਪਣੇ ਦਰਬਾਰ ਵਿਚ ਬੁਲਾਕੇ ਉਸੇ ਹੀ ਆਇਤ ਦੇ ਮਾਅਨੇ ਪੁਛੇ ਤਾਂ ਭਾਈ ਸਾਹਿਬ ਜੀ ਨੇ ਉਸੇ ਵੇਲੇ ਹੀ ਬਾਦਸ਼ਾਹ ਨੂੰ ਆਇਤ ਦੇ ਮਾਅਨੇ ਸੁਣਾ ਦਿਤੇ, ਜਿਸ ਨੂੰ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ ਅਤੇ ਭਾਈ ਸਾਹਿਬ ਜੀ ਨੂੰ ੫੦੦) ਦਾ ਖਿਲਤ ਆਦਿਕ ਦੇਕੇ ਉਨ੍ਹਾਂ ਦਾ ਸਤਕਾਰ ਕੀਤਾ ਅਤੇ ਸਾਰੇ ਦਰਬਾਰ ਵਿਚ ਉਨ੍ਹਾਂ ਦੀ ਵਿਦਤਾ ਦੀ ਬੜੀ ਤਾਰੀਫ ਕੀਤੀ।

ਔਰੰਗਜੇਬ ਜਦ ਆਗਰੇ ਤੋਂ ਤੁਰਨ ਲਗਾ ਤਾਂ ਉਸ ਨੇ ਆਪਣੇ ਪੁਤਰ ਬਹਾਦਰ ਸ਼ਾਹ ਨੂੰ ਇਸ ਗੱਲ ਦੀ ਪੂਰੀ ਪੂਰੀ ਤ·ਕੀਦ ਕੀਤੀ—"ਏਡਾ ਆਲਮ ਹਿੰਦੂ ਨਹੀਂ ਹੋਣਾ ਚਾਹੀਦਾ ! ਜਿਸ ਤਰ੍ਹਾਂ ਭੀ ਹੋ ਸਕੇ ਦੀਵਾਨ ਨੰਦ ਲਾਲ ਨੂੰ ਮੁਸਲਮਾਨ ਬਣਾ ਲੈਣਾ ਚਾਹੀਦਾ ਹੈ, ਜੇ ਤੂੰ ਇਸ ਨੂੰ ਮੁਸਲਮਾਨ ਕਰ ਲਵੇਂਗਾ ਤਾਂ ਮੈਂ ਤੇਰੇ ਉਤੇ ਬਹੁਤ ਖੁਸ਼ ਹੋਵਾਂਗਾ। ਬਾਦਸ਼ਾਹ ਦਾ ਹੁਕਮ ਸੁਣਦਿਆਂ ਹੀ ਬਹਾਦਰ ਸ਼ਾਹ ਬਹੁਤ ਹੱਛਾ ਕਹਿ ਕੇ

ਚੁਪ ਕਰ ਰਿਹਾ।

ਅਗਲੇ ਦਿਨ ਬਹਾਦਰ ਸ਼ਾਹ ਨੇ ਭਾਈ ਸਾਹਿਬ ਜੀ ਦੀ ਬਹੁਤ ਤਾਰੀਫ ਕੀਤੀ ਅਤੇ ਉਨ੍ਹਾਂ ਦੀ ਤਨਖਾਹ ਵਿਚ ਭੀ ਤਰੱਕੀ ਕਰ ਦਿਤੀ, ਕੁਝ ਦਿਨਾਂ ਮਗਰੋਂ ਬਹਾਦਰ ਸ਼ਾਹ ਨੇ ਕਿਹਾ—ਬਾਦਸ਼ਾਹ ਦਾ ਹੁਕਮ ਹੈ, ਤੁਸੀਂ ਦੀਨ ਇਸਲਾਮ ਕਬੂਲ ਕਰ ਲਵੋ। ਤੁਹਾਨੂੰ ਬੜਾ ਵਡਾ ਮਰਾਤਬਾ ਬਖਸ਼ ਦਿਤਾ ਜਾਏਗਾ। ਇਹ ਗੱਲ ਸੁਣ ਕੇ ਭਾਈ ਸਾਹਿਬ ਜੀ ਨੇ ਕਿਹਾ—ਮੈਂ ਸੋਚ ਵਿਚਾਰ ਕੇ ਇਸ ਗੱਲ ਦਾ ਜਵਾਬ ਦੇਵਾਂਗਾ।

ਗ਼ਯਾਸੁਦੀਨ ਨਾਮ ਦਾ ਇਕ ਆਦਮੀ ਭਾਈ ਸਾਹਿਬ ਜੀ ਦਾ ਮਿਤ੍ਰ ਸੀ, ਜੋ ਭਾਈ ਸਾਹਿਬ ਜੀ ਨੂੰ ਆਪਣਾ ਮੁਰਸ਼ਿਦ ਕਰ ਕੇ ਮੰਨਦਾ ਹੁੰਦਾ ਸੀ। ਭਾਈ ਸਾਹਿਬ ਜੀ ਨੇ ਉਸ ਗਯਾਸੁਦੀਨ ਨੂੰ ਸੱਦ ਕੇ ਆਪਣੀ ਸਾਰੀ ਗੱਲ ਕਹਿ ਸੁਣਾਈ ਅਤੇ ਏਹ ਭੀ ਕਿਹਾ—ਜੋ ਅਸੀਂ ਹੁਣ ਇਥੇ ਹੋਰ ਰਹਿ ਕੇ ਆਪਣਾ ਧਰਮ ਨਹੀਂ ਗਵਾਉਣਾ ਚਾਹੁੰਦੇ। ਉਸਨੇ ਕਿਹਾ—ਮੈਂ ਭੀ ਆਪ ਜੀ ਦੇ ਨਾਲ ਚਲਾਂਗਾ, ਕਈ ਤਰ੍ਹਾਂ ਦੀਆਂ ਵਿਚਾਰਾਂ ਕਰ ਕੇ ਇਕ ਰਾਤੀਂ ਭਾਈ ਸਾਹਿਬ ਜੀ ਆਪਣੇ ਨੌਕਰ ਸਮੇਤ ਗਯਾਸੁਦੀਨ ਦੀ ਮਦਦ ਨਾਲ ਆਗਰੇ ਤੋਂ ਨਿਕਲ ਤੁਰੇ ਅਤੇ ਕੂਚ-ਦਰ-ਕੂਚ ਕਰਦੇ ਹੋਏ ਥੋੜੇ ਹੀ ਦਿਨਾਂ ਵਿਚ ਲਾਹੌਰ ਪੁਜ ਗਏ, ਇਥੇ ਆ ਕੇ ਇਨ੍ਹਾਂ ਦਾ ਨੌਕਰ ਮਰ ਗਿਆ। ਭਾਈ ਸਾਹਿਬ ਜੀ ਨੇ ਉਸਦਾ ਮ੍ਰਿਤਕ ਸੰਸਕਾਰ ਕੀਤਾ ਅਤੇ ਉਥੇ ਹੀ ਰਹਿਣ ਲਗੇ। ਕੁਝ ਕੁ ਸਮੇਂ ਮਗਰੋਂ ਗਯਾਸੁਦੀਨ ਭੀ ਬਹਾਦਰ ਸ਼ਾਹ ਪਾਸੋਂ ਇਕ ਮਹੀਨੇ ਦੀ ਛੁਟੀ ਲੈ ਕੇ ਇਨ੍ਹਾਂ ਨੂੰ ਇਥੇ ਹੀ ਆਨ ਮਿਲਿਆ। ਨੌਕਰ ਦੇ ਮਰ ਜਾਣ ਕਰ ਕੇ ਭਾਈ ਸਾਹਿਬ ਜੀ ਦਾ ਮਨ ਬਹੁਤ ਉਦਾਸ ਹੋ ਰਿਹਾ ਸੀ। ਪਰ ਗਯਾਸੁਦੀਨ ਦੇ ਮਿਲ ਜਾਣ ਕਰ ਕੇ ਉਦਾਸੀ ਦੂਰ ਹੋ ਗਈ ਅਤੇ ਲਾਹੌਰ ਵਿਚ ਰਹਿ ਕੇ ਇਸ ਗੱਲ ਦੀ ਖੋਜ ਕਰਨ ਲਗੇ, ਜੋ ਇਸ ਵੇਲੇ ਗੁਰੂ ਨਾਨਕ ਜੀ ਦੀ ਗੱਦੀ ਉਤੇ ਕੌਣ ਹੈ ਅਤੇ ਉਹ ਕਿਥੇ ਰਹਿੰਦਾ ਹੈ ? ਇਨ੍ਹਾਂ ਨੂੰ ਪਤਾ ਲੱਗ ਗਿਆ ਜੋ ਗੁਰੂ ਨਾਨਕ ਜੀ ਦੀ ਗੱਦੀ ਉਤੇ ਇਸ ਵੇਲੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਅਤੇ ਉਹ ਸ੍ਰੀ ਅਨੰਦ ਪੁਰ ਵਿਚ ਬਿਰਾਜ ਰਹੇ ਹਨ। ਇਸ ਗੱਲ ਦਾ ਪਤਾ ਲਗਦਿਆਂ ਹੀ ਭਾਈ ਨੰਦ ਲਾਲ ਜੀ ਆਪਣੇ ਮਿਤਰ ਗਯਾਸੁਦੀਨ ਸਮੇਤ ਅਨੰਦ ਪੁਰ ਨੂੰ ਤੁਰ ਪਏ ਅਤੇ ਥੋ

ਦਿਨਾਂ ਵਿਚ ਅਨੰਦ ਪੁਰ ਜਾ ਪੁਜੇ।

ਅਨੰਦ ਪੁਰ ਪੁਜ ਕੇ ਇਕ ਜਗ੍ਹਾ ਤੇ ਡੇਰਾ ਕੀਤਾ । ਤੀਜੇ ਪਹਰ ਇਸਨਾਨ ਆਦਿਕ ਕਰ ਕੇ ਤੇ ਕਪੜੇ ਬਦਲ ਕੇ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ, ਜੋ ਕੁਝ ਗੁਰੂ ਜੀ ਦੀ ਭੇਟ ਲਈ ਲਿਆਏ ਸਨ, ਉਹ ਭੇਟਾ ਗੁਰੂ ਜੀ ਦੀ ਭੇਟ ਕੀਤੀ ਅਤੇ ਗਯਾਸੁਦੀਨ ਨੇ ਵੀ ੫੦ ਮੋਹਰਾਂ ਗੁਰੂ ਜੀ ਦੀ ਭੇਟ ਕੀਤੀਆਂ। ਉਸ ਵੇਲੇ ਭਾਈ ਸਾਹਿਬ ਜੀ ਦੀ ਉਮਰਾ ੫੧-੫੨ ਵਰ੍ਹੇ ਦੀ ਸੀ, ਅਤੇ ਇਹ ਵਾਰਤਾ ਸੰਮਤ ੧੭੪੧ ਜਾਂ ੪੨ ਬਿਕ੍ਰਮੀ ਦੀ ਹੈ। ਜਦ ਗਯਾਸੁਦੀਨ ਸਮੇਤ ਭਾਈ ਨੰਦ ਲਾਲ ਜੀ ਗੁਰੂ ਜੀ ਦੇ ਸਨਮੁਖ ਬੈਠੇ ਸਨ ਤਾਂ ਗੁਰੂ ਜੀ ਨੇ ਗਯਾਸੁਦੀਨ ਨੂੰ ਪੁਛਿਆ—ਤੂੰ ਕੋਈ ਆਪਣਾ ਮੁਰਸ਼ਿਦ ਬਣਾਇਆ ਜਾਂ ਨਹੀਂ ? ਗਯਾਸੁਦੀਨ ਨੇ ਭਾਈ ਸਾਹਿਬ ਜੀ ਵਲ ਉਂਗਲ ਦਾ ਇਸ਼ਾਰਾ ਕਰ ਕੇ ਜ਼ਾਹਰ ਕੀਤਾ ਭਾਈ ਨੰਦ ਲਾਲ ਜੀ ਮੇਰੇ ਮੁਰਸ਼ਿਦ ਹਨ। ਏਹ ਗੱਲ ਸੁਣਕੇ ਇਕ ਸਿਖ ਕੁਝ ਕਹਿਣਾ ਚਾਹੁੰਦਾ ਸੀ, ਜਿਸ ਦੇ ਭਾਵ ਨੂੰ ਸਮਝ ਕੇ ਸਤਿਗੁਰੂ ਜੀ ਨੇ ਸਿਖ ਨੂੰ ਰੋਕ ਦਿਤਾ ਤੇ ਕਿਹਾ—ਗਯਾਸੁਦੀਨ ਦਾ ਮੁਰਸ਼ਿਦ ਨੰਦ ਲਾਲ ਹੈ ਅਤੇ ਭਾਈ ਨੰਦ ਲਾਲ ਸਾਡਾ ਸਿਖ ਹੈ। ਇਸ ਕਰ ਕੇ ਇਹ ਦੋਵੇਂ ਹੀ ਸਾਡੇ ਸਿਖ ਹਨ। ਫਿਰ ਸਤਿਗੁਰੂ ਜੀ ਨੇ ਦੋਹਾਂ ਦੇ ਰਹਿਣ ਲਈ ਇਕ ਚੰਗਾ ਜਹਾ ਮਕਾਨ ਨੀਯਤ ਕਰ ਕੇ ਅਤੇ ਹਰ ਤਰ੍ਹਾਂ ਦੀ ਸੇਵਾ ਆਦਿਕ ਲਈ ਸੇਵਾਦਾਰ ਨੀਯਤ ਕਰ ਦਿਤੇ। ਗਯਾਸੁਦੀਨ ਤਾਂ ਥੋੜੇ ਸਮੇਂ ਮਗਰੋਂ ਆਗਰੇ ਮੁੜ ਗਿਆ ਅਤੇ ਭਾਈ ਨੰਦ ਲਾਲ ਜੀ ਗੁਰੂ ਜੀ ਦੇ ਚਰਨਾਂ ਵਿਚ ਹੀ ਰਹਿਣ ਲਗੇ। ਹਰ ਰੋਜ਼ ਦੀਵਾਨ ਵਿਚ ਜਾਂਦੇ, ਕੀਰਤਨ ਦਾ ਰਸ ਮਾਣਦੇ, ਚੋਜੀ ਪ੍ਰੀਤਮ ਦੇ ਅਨੇਕ ਤਰ੍ਹਾਂ ਦੇ ਚੋਜ ਵੇਖਦੇ ਤੇ ਪ੍ਰਸੰਨ ਹੁੰਦੇ।

ਇਨ੍ਹਾਂ ਦਿਨਾਂ ਵਿਚ ਅਨੇਕਾਂ ਹੀ ਕਵੀ ਜਨ ਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕ ਕਵਿਤਾ ਕਰਦੇ ਸਨ। ਸੋ ਭਾਈ ਨੰਦ ਲਾਲ ਜੀ ਭੀ ਫਾਰਸੀ ਵਿਚ ਕਵਿਤਾ ਕਰਦੇ ਰਹਿੰਦੇ। ਇਕ ਦਿਨ ਭਾਈ ਨੰਦ ਲਾਲ ਜੀ ਨੇ ਆਪਣੀ ਬਣਾਈ ਹੋਈ ਕਵਿਤਾ ਦੀ ਇਕ ਕਿਤਾਬ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਕੀਤੀ ਅਤੇ ਗੁਰੂ ਜੀ ਨੇ ਉਹ ਕਿਤਾਬ ਸੁਣ ਕੇ ਭਾਈ ਜੀ ਤੋਂ ਪੁਛਿਆ—ਤੁਸਾਂ ਇਸ ਕਿਤਾਬ ਦਾ ਨਾਮ ਕੀ ਰਖਿਆ ਹੈ? ਭਾਈ ਨੰਦ

ਲਾਲ ਜੀ ਨੇ ਬੇਨਤੀ ਕੀਤੀ—ਦਾਸ ਨੇ ਇਸ ਕਿਤਾਬ ਦਾ ਨਾਮ 'ਬੰਦਗੀ ਨਾਮਾ" ਰਖਿਆ ਹੈ। ਸਤਿਗੁਰੂ ਜੀ ਨੇ ਆਪਣੀ ਰਸਨਾ ਤੋਂ ਇਕ ਏਹ ਸ਼ੇਅਰ ਉਚਾਰਿਆ : "ਅਬੇ ਹੈਵਾਂ ਪੁਰ-ਸ਼ੁਦਹ ਚੂੰ ਜਾਮੇ ਓ।"

ਜ਼ਿੰਦਗੀ ਨਾਮਾ ਸ਼ੁਦਹ ਜਾਂ ਨਾਮੇ ਓ।

ਅਤੇ ਕਿਹਾ—ਇਸ ਕਿਤਾਬ ਦਾ ਨਾਮ "ਜ਼ਿੰਦਗੀ ਨਾਮਾ" ਹੈ।

ਇਸ ਤਰ੍ਹਾਂ ਨਾਲ ਭਾਈ ਨੰਦ ਲਾਲ ਜੀ ਗੁਰ-ਚਰਨਾਂ ਦੇ ਪ੍ਰੇਮੀ ਹੋਕੇ ਅਨੰਦਪੁਰ ਰਹਿਣ ਲੱਗ ਪਏ। ਇਨ੍ਹਾਂ ਦੇ ਸੌਹਰੇ ਸਬੰਧੀ ਹਰ ਮਹੀਨੇ ਕਾਸਦ ਭੇਜ ਕੇ ਇਨ੍ਹਾਂ ਦੀ ਸੁਖ ਸਾਂਦ ਦੀ ਖਬਰ ਮੰਗਵਾ ਲਿਆ ਕਰਦੇ ਸਨ, ਪਰ ਇਨ੍ਹਾਂ ਨੇ ਆਪਣੇ ਮਨ ਵਿਚੋਂ ਇਸਤ੍ਰੀ ਪੁਤਰ ਦਾ ਮੋਹ ਤਿਆਗ ਦਿਤਾ ਸੀ, ਕੇਵਲ ਕਾਸਦ ਦੀ ਚਿਠੀ ਲਿਆ ਕੇ ਦਣ ਉਤੇ ਉਸ ਨੂੰ ਉਸਦੀ ਚਿਠੀ ਦਾ ਉਤਰ ਲਿਖ ਦਿਤਾ ਕਰਦੇ ਸਨ, ਨਹੀਂ ਤਾਂ ਹਰ ਵੇਲੇ ਗੁਰ ਚਰਨਾਂ ਦੇ ਭੌਰੇ ਹੋਕੇ, ਸੇਵਾ ਤੇ ਸਿਮਰਨ ਵਿਚ ਹੀ ਸਮਾਂ ਬਿਤਾਇਆ ਕਰਦੇ ਸਨ।

ਉਨ੍ਹਾਂ ਦਿਨਾਂ ਵਿਚ ਅਨੰਦ ਪੁਰ ਵਿਚ ਕਈ ਡੇਰੇ ਸਨ, ਜਿਨ੍ਹਾਂ ਵਿਚ ਲੰਗਰ ਚਲਦੇ ਸਨ ਅਤੇ ਭਾਈ ਨੰਦ ਲਾਲ ਜੀ ਨੇ ਭੀ ਲੰਗਰ ਚਲਾ ਰਖਿਆ ਸੀ, ਇਕ ਦਿਨ ਦਸਮੇਸ ਸਵਾਮੀ ਜੀ ਨੇ ਆਪ ਇਕ ਬੜੇ ਗਰੀਬੜੇ ਜਹੇ ਪੁਰਸ਼ ਦਾ ਰੂਪ ਧਾਰਨ ਕੀਤਾ ਤੇ ਸਾਰੇ ਲੰਗਰਾਂ ਵਿਚ ਜਾ ਕੇ ਲੰਗਰ ਵਰਤਾਉਣ ਵਾਲਿਆਂ ਦੀ ਪ੍ਰੀਖਿਆ ਕੀਤੀ ਤਾਂ ਸਭ ਤੋਂ ਹੀਲੇ ਬਹਾਨੇ ਦੇ ਜਵਾਬ ਮਿਲੇ। ਪਰ ਭਾਈ ਨੰਦ ਲਾਲ ਜੀ ਨੇ ਅੱਧ ਰਿੰਨ੍ਹੀ ਦਾਲ ਤੇ ਗੁੱਦਾ ਹੋਇਆ ਆਟਾ ਲਿਆ ਕੇ ਉਸ ਗਰੀਬੜੇ ਸਿਖ ਦੇ ਅੱਗੇ ਰੱਖ ਕੇ ਕਿਹਾ—ਇਸ ਵੇਲੇ ਲੰਗਰ ਵਿਚ ਏਹ ਕੁਝ ਹਾਜ਼ਰ ਹੈ! ਗੁਰੂ ਜੀ ਨੇ ਉਹ ਦਾਲ ਦੀ ਵਲਟੋਹੀ ਤੇ ਆਟੇ ਦੀ ਪਰਾਤ ਸਿਰ ਉਤੇ ਚੁਕ ਲਈ, ਭਾਈ ਨੰਦ ਲਾਲ ਜੀ ਏਹ ਕੁਝ ਵੇਖ ਕੇ ਚੁਪ ਕਰ ਰਹੇ। ਸਤਿਗੁਰੂ ਜੀ ਉਹ ਆਟਾ ਤੇ ਦਾਲ ਲੈ ਕੇ ਆਪਣੇ ਸਥਾਨ ਤੇ ਆ ਗਏ ਅਤੇ ਸਵੇਰੇ ਭਰੇ ਦੀਵਾਨ ਵਿਚ ਪੁਛਿਆ ਇਥੇ ਕਿਸ ਕਿਸ ਪ੍ਰੇਮੀ ਵਲੋਂ ਲੰਗਰ ਚਲ ਰਹੇ ਹਨ? ਕਈ ਸਿਖਾਂ ਨੇ ਕਈਆਂ ਲੰਗਰਾਂ ਦੇ ਨਾਮ ਕਹਿ ਸੁਣਾਏ ਤਾਂ ਸਤਿਗੁਰੂ ਜੀ ਨੇ ਉਹ ਆਟਾ ਤੇ ਦਾਲ ਦੀ ਪਤੀਲੀ ਭਰੇ ਦੀਵਾਨ ਵਿਚ ਲਿਆ ਕੇ ਰਖ ਦਿਤੀ

ਅਤੇ ਕਿਹਾ—ਅਸਲੀ ਅਰਥਾਂ ਵਿਚ ਲੰਗਰ ਭਾਈ ਨੰਦ ਲਾਲ ਚਲਾ ਰਿਹਾ ਹੈ ਅਤੇ ਉਸਦੇ ਲੰਗਰ ਦਾ ਸਾਰਾ ਹੀ ਅੰਨ ਮੈਂ ਛਕਦਾ ਹਾਂ।

ਇਸ ਤਰ੍ਹਾਂ ਦੇ ਅਨੇਕਾਂ ਹੀ ਚੋਜ ਚੋਜੀ-ਪ੍ਰੀਤਮ ਰੋਜ਼ ਕਰਦਾ ਸੀ, ਜਿਸ ਨੂੰ ਗੁਰ ਚਰਨਾਂ ਦੇ ਪ੍ਰੇਮੀ ਭਾਈ ਨੰਦ ਲਾਲ ਜੀ ਵੇਖਿਆ ਕਰਦੇ ਸਨ। ਇਸ ਤਰ੍ਹਾਂ ੭੨ ਸਾਲ ਵਰ੍ਹਿਆਂ ਦੀ ਉਮਰਾ ਤਕ ਭਾਈ ਸਾਹਿਬ ਜੀ ਤਨ, ਮਨ, ਧਨ ਨਾਲ ਸਤਿਗੁਰੂ ਜੀ ਦੀ ਸੇਵਾ ਕਰਦੇ ਰਹੇ ਅਤੇ ਅੰਤ ਨੂੰ ਇਸ ਪੰਜ ਭੌਤਕ ਸ਼ਰੀਰ ਨੂੰ ਤਿਆਗ ਕੇ ਗੁਰ ਚਰਨਾਂ ਵਿਚ ਇਸ ਤਰ੍ਹਾਂ ਲੀਨ ਹੋ ਗਏ:
"ਜਿਉ ਜਲ ਮਹਿ ਜਲ ਆਇ ਖਟਾਨਾ। ਤਿਉ ਜੋਤੀ ਸੰਗਿ ਜੋਤ ਸਮਾਨਾ॥"

ਭਾਈ ਨੰਦ ਲਾਲ ਜੀ ਦੇ ਵਡੇ ਪੁਤਰ ਦੀਵਾਨ ਲਖਪਤ ਰਾਇ ਜੀ ਦੀ ਕੋਈ ਸੰਤਾਨ ਨਹੀਂ ਹੋਈ ਸੀ, ਉਨ੍ਹਾਂ ਦੇ ਛੋਟੇ ਪੁਤਰ ਦੀਵਾਨ ਲੀਲਾ ਰਾਮ ਜੀ ਦੀ ਸੰਤਾਨ ਹੁਣ ਤਕ ਚਲੀ ਆਉਂਦੀ ਹੈ। ਜੋ ਪਹਿਲੇ ਤਾਂ ਮੁਲਤਾਨ ਆਦਿਕ ਕਈ ਸ਼ਹਿਰਾਂ ਵਿਚ ਵਸਦੀ ਸੀ, ਪਰ ਹੁਣ ਦਾ ਸਾਨੂੰ ਪੂਰਨ ਪਤਾ ਨਹੀਂ ਹੈ ਜੋ ਕਿਥੇ ਵਸਦੀ ਹੈ?

ਦੀਵਾਨ ਨੰਦ ਲਾਲ ਜੀ ਕੁਝ ਸਮੇਂ ਲਈ ਮੁਲਤਾਨ ਦੇ ਹਾਕਮ ਦੇ ਵੀ ਮੀਰ ਮੁਨਸ਼ੀ ਰਹੇ ਸਨ, ਉਸ ਵੇਲੇ ਆਪ ਜੀ ਨੇ ਕਈ ਇਕ ਪੁਸਤਕਾਂ ਵੀ ਬਣਾਈਆਂ ਸਨ, ਜਿਨ੍ਹਾਂ ਦੇ ਨਾਮ ਇਹ ਹਨ:—

੧. ਤੌਸੀਫੋ ਸਨਾ।
੨. ਖਾਤਮਹ।
੩. ਗੰਜ ਨਾਮਾ।
੪. ਜ਼ਿੰਦਗੀ ਨਾਮਾ।
੫. ਦੀਵਾਨ ਗੋਯਾ।
੬. ਇਨਸ਼ਾ ਦਸਤੂਰ।
੭. ਅਰਜੁਲ ਅਲਫਾਗ।

ਨੋਟ:—ਇਨ੍ਹਾਂ ਸਤਾਂ ਕਿਤਾਬਾਂ ਵਿਚੋਂ ਪਹਿਲੀ ਕਿਤਾਬ ਸਤਿਗੁਰਾਂ ਦੀ ਉਸਤਤਿ ਸਰੂਪ ਹੈ, ਜਿਸ ਦਾ ਟੀਕਾ ਵੀ ਦਾਸ ਨੇ ਕੀਤਾ ਹੈ! ਅਤੇ ਪੰਜਵੀਂ ਦਾ ਟੀਕਾ ਇਹ ਹੈ, ਜੋ ਆਪ ਦੇ ਕਰ ਕਮਲਾਂ ਵਿਚ ਹੈ। ਬਾਕੀ ਦੀਆਂ ਪੰਜ ਪੁਸਤਕਾਂ ਅਪ੍ਰਸਿਧ ਹਨ।

# ਸ੍ਰੀ ਗੁਰੂ ਗ੍ਰੰਥ ਕਥਾ ਸਾਗਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੀ ਕਥਾ ਵਾਲੀ ਪੁਸਤਕ ਹੈ, ਗੁਣੀਆਂ ਗਿਆਨੀਆਂ ਦੇ ਪੜ੍ਹਨ ਯੋਗ ਹੈ। ਭਗਤਾਂ, ਅਵਤਾਰ ਆਦਿ ਦੀਆਂ ਸਭ ਕਥਾ ਹਨ । ਪੰਡਤ ਨਰੈਣ ਸਿੰਘ ਜੀ ਗਿਆਨੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕੀਤਾ ਹੈ ਇਹ ਉਸੇ ਟੀਕੇ ਦੀ ਕਥਾਂ ਤੇ ਉਥਾਨਕਾਂ ਦੀ ਪੋਥੀ ਹੈ । ਭੇਟਾ ਕੇਵਲ ੭)

# ਭਗਤਾਂ ਦੀ ਬਾਣੀ ਸਟੀਕ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਰ ਰਾਗ ਵਿਚ ਜੋ ਭਗਤ ਕਬੀਰ ਭਗਤ ਨਾਮ ਦੇਵ ਭਗਤ ਰਵਿਦਾਸ ਆਦਿ ਦੀਆਂ ਬਾਣੀਆਂ ਹਨ ਉਨ੍ਹਾਂ ਬਾਣੀਆਂ ਦੇ ਅਰਥ ਇਸ ਵਿਚ ਲਿਖੇ ਹਨ, ਸ਼ਬਦਾਂ ਦੇ ਦੋ ਦੋ ਤਿੰਨ ਤਿੰਨ ਕਈਆਂ ਦੇ ਚਾਰ ਚਾਰ ਅਰਥ ਪੰਡਤ ਨਰੈਣ ਸਿੰਘ ਜੀ ਗਿਆਨੀ ਮੁਜ਼ੰਗਾਂ ਵਾਲੇ ਜੀ ਨੇ ਕੀਤੇ ਹਨ। ਇਹ ਨਵਾਂ ਟੀਕਾ ਹੈ,ਕੁਲ ਸਫੇ ੭੦੦ ਹਨ। ਭਗਤਾਂ ਦੀਆਂ ਬਾਣੀਆਂ ਤੋਂ ਵਾਧੂ ਹੋਰ ਬਾਣੀਆਂ ਸਲੋਕ ਸਹਸ ਕ੍ਰਿਤੀ, ਗਾਥਾ, ਫੁਨਹੇ, ਚਉਬੋਲੇ ਤ ਸਵਯੇ ਮਹਲੇ ੧-੨-੩-੪-੫ ਦੇ ਟੀਕਾ ਭੀ ਹਨ। ਕੁਲ ਸਫੇ ੭੦੦ ਹਨ, ਭੇਟਾ ੭)

**ਜਨਮ ਸਾਖੀ ਭਗਤ ਰਵਿਦਾਸ ਜੀ ਵਡੀ ਮੁਲ ੨॥)**

**ਜਨਮ ਸਾਖੀ ਭਗਤ ਨਾਮ ਦੇਵ ਜੀ ਵਡੀ ਮੁਲ ੨॥)**

**ਜਨਮ ਸਾਖੀ ਭਗਤ ਕਬੀਰ ਜੀ ਵਡੀ ਮੁਲ ੩।)**

੧ ਓ ਸਤਿਗੁਰ ਪ੍ਰਸਾਦਿ ॥

# ਗ਼ਜ਼ਲਾਂ ਭਾਈ ਨੰਦ ਲਾਲ ਜੀ ਸਟੀਕ

(ਟੀਕਾਕਾਰ ਪੰਡਿਤ ਨਰੈਣ ਸਿੰਘ ਗਿਆਨੀ ਮੁਜ਼ੰਗਾਂ ਵਾਲੇ)

## ਗ਼ਜ਼ਲ ਨੰ: ੧

**ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ ॥**
**ਵਗਰਨਹ ਜ਼ੌਕਿ ਚੁਨੀਂ ਆਮਦਨ ਨਬੂਦ ਮਰਾ ॥**

ਹਵਾ–ਇੱਛਾ। ਤਾਂਘ–ਸਿੱਕ। ਏ–ਦੀ। ਬੰਦਗੀ–ਭਗਤੀ, ਸਿਮਰਨ। ਆਵੁਰਦ–ਲਿਆਈ। ਦਰ–ਵਿਚ। ਵਜੂਦ–ਸਰੀਰ, ਮਨੁਖ ਦੇਹ। ਮਰਾ–[ਮ+ਰਾ] ਮੈਨੂੰ। ਵਗਰਨਹ–ਨਹੀਂ ਤਾਂ। ਜ਼ੌਕਿ–ਚਾਉ, ਲੋੜ। ਚੁਨੀ–ਅਜੇਹਾ, ਇਸ ਤਰ੍ਹਾਂ। ਆਮਦਨ–ਆਉਣਾ। ਨਬੂਦ–[ਨ+ਬੂਦ ਨਹੀਂ ਸੀ।

ਅਰਥ–ਤੇਰੇ ਭਜਨ ਦੀ ਸਿੱਕ ਮੈਨੂੰ (ਇਸ) ਮਨੁਖ ਸਰੀਰ ਵਿਚ ਲਿਆਈ ਹੈ। ਨਹੀਂ ਤਾਂ, ਇਸ ਤਰ੍ਹਾਂ (ਨਾਲ) ਮੈਨੂੰ (ਇਥੇ) ਆਉਣ ਦੀ ਕੋਈ) ਲੋੜ ਨਹੀਂ ਸੀ।

**ਖ਼ੁਸ਼ ਬਵਦ ਉਮਰ ਕਿ ਦਰ ਯਾਦਿ ਬਿਗੁਜ਼ਰਦ ॥**
**ਵਰਨਹ ਚਿ ਹਾਸਲ ਅਸਤ ਅਜ਼ੀਂ ਗੁੰਬਦੇ ਕਬੂਦ ਮਰਾ ॥**

ਖ਼ੁਸ਼–ਚੰਗੀ। ਬਵਦ–ਹੁੰਦੀ ਹੈ। ਕਿ- ਜੋ। ਦਰ–ਵਿਚ। ਯਾਦ–ਸਿਮਰਨ। ਬਿਗੁਜ਼ਰਦ–ਲੰਘ ਜਾਵੇ। ਵਰਨਹ–ਨਹੀਂ ਤਾਂ। ਚਿ–ਕੀ। ਹਾਸਲ–ਲਾਭ, ਪ੍ਰਾਪਤ, ਫਲ ਮਿਲਦਾ। ਅਸਤ–ਹੈ। ਅਜ਼ੀਂ–[ਅਜ਼+ਈਂ] ਇਸ ਤੋਂ। ਗੁੰਬਦੇ–ਗੁੰਬਜ਼, ਪੋਲਾੜ। ਕਬੂਦ–ਨੀਲਾ।

ਅਰਥ-ਉਮਰਾ (ਉਹ) ਚੰਗੀ ਹੈ, ਜੋ ਸਿਮਰਨ ਕਰਦਿਆਂ ਗੁਜ਼ ਜਾਂਦੀ ਹੈ। ਨਹੀਂ ਤਾਂ, ਇਸ ਨੀਲੇ ਗੁੰਬਜ਼ ਥਲੇ ਆਉਣ ਦਾ ਕੀ ਲਾ ਹੈ ? (ਅਰਥਾਤ ਜੇ ਸਿਮਰਨ ਨਹੀਂ ਕੀਤਾ ਜਾਂਦਾ ਤਾਂ ਇਸ ਅਕਾਸ ਹੇਠ ਆਉਣ ਦਾ ਫਲ ਕੁਝ ਭੀ ਨਹੀਂ ਹੈ)।

**ਦਰ ਆਂ ਜ਼ਮਾਂ ਕਿ ਨਿ ਆਈ ਯਾਦ ਮੇ ਮੀਰਮ ॥**
**ਬਗ਼ੈਰ ਯਾਦਿ ਤੋ ਜ਼ੀਂ ਜ਼ੀਸਤਨ ਚਿ ਸੂਦ ਮਰਾ ॥**

ਦਰ-ਵਿਚ। ਆਂ-ਉਸ। ਜ਼ਮਾਂ-ਜ਼ਮਾਨਾ, ਸਮਾ, ਵੇਲਾ। ਕਿ-ਜੋ, ਜਦ। ਨਿ ਆਈ-ਨਾ ਆਵੇ। ਯਾਦ-ਚੇਤਾ, ਸਿਮਰਨ। ਮੇ ਮੀਰਮ-ਮਰਦਾ ਹਾਂ, ਮੈਂ। ਬਗ਼ੈਰ-ਬਿਨਾਂ। ਯਾਦਿ-ਸਿਮਰਨ ਤੋਂ। ਤੋ-ਤੇਰੇ। ਜ਼ੀ-[ਅਜ਼ੀਂ] ਇਸ। ਜ਼ੀਸਤਨ-ਜੀਵਨ, ਜਿੰਦਗੀ। ਚਿ-ਕੀ। ਸੂਦ-ਨਫ਼ਾ, ਲਾਭ।

ਅਰਥ-ਉਸ ਵੇਲੇ ਵਿਚ, ਜਦ (ਤੂੰ) ਯਾਦ ਨਹੀਂ ਆਉਂਦਾ, ਮੈਂ ਮਰਦਾ ਹਾਂ। (ਕਿਉਂਕਿ)-ਤੇਰੇ ਸਿਮਰਨ ਤੋਂ ਬਿਨਾਂ (ਜੋ) ਜੀਊਣਾ ਹੈ ਇਸ ਦਾ ਮੈਨੂੰ ਲਾਭ ਹੀ ਕੀ ਹੈ ?

**ਫ਼ਿਦਾ ਅਸਤ ਜਾਨੋ ਦਿਲੇ ਮਨ ਬ ਖ਼ਾਕੇ ਮੁਕਦਮੇ ਪਾਕ**
**ਹਰ ਆਂ ਕਸੇ ਕਿ ਬਸੂਏ ਤੋ ਰਹ ਨਮੂਦ ਮਰਾ**

ਫ਼ਿਦਾ-ਸਦਕੇ, ਵਾਰਨੇ, ਕੁਰਬਾਨ। ਅਸਤ-ਹੈ, ਹਾਂ। ਜਾਨੋ-ਜਾਨ ਤੇ, ਤਨ ਤੇ। ਦਿਲੇ-ਦਿਲ, ਮਨ। ਮਨ-ਮੈਂ। ਬ-ਉਪਰੋਂ। ਖ਼ਾਕੇ-ਮਿੱਟੀ ਦੇ। ਮੁਕਦਮੇ-ਚਰਨ, ਪੈਰ। ਪਾਕ-ਪਵਿੱਤ੍ਰ। ਹਰ-ਹਰ ਇਕ। ਆਂ-ਉਹ। ਕਸੇ-ਕੋਈ। ਕਿ-ਜੇਹੜਾ। ਬਸੂਏ-ਪਾਸੇ,ਤਰਫ਼। ਤੋ-ਤੇਰੇ। ਰਹ-ਰਸਤਾ। ਨਮੂਦ-ਵਿਖਾਵੇ।

ਅਰਥ-ਮੈਂ ਤਨ ਤੇ ਮਨ ਕਰਕੇ ਕੁਰਬਾਨ ਹਾਂ, (ਉਸਦੇ) ਪੈਰ ਦੀ ਪਵਿੱਤ੍ਰ ਖ਼ਾਕ ਉਤੋਂ। ਉਹ ਕੋਈ ਇਕ, ਜੇਹੜਾ ਤੇਰੇ ਵਲ ਦਾ ਮੈ

ਤਸਤਾ ਵਿਖਾਉਂਦਾ ਹੈ।

**ਨਬੂਦ ਹੇਚ ਨਿਸਾਂ ਜ਼ਿ ਅਸਮਾਨੋ ਜ਼ਿਮੀਂ ॥**
**ਕਿ ਸ਼ੌਕਿ ਰੂਏ ਤੋ ਆਵੁਰਦ ਦਰ ਸਜੂਦ ਮਰਾ ॥**

ਨਬੂਦ–ਨਹੀਂ ਸੀ। ਹੇਚ–ਕੁਝ, ਕੋਈ। ਨਿਸ਼ਾਂ–ਨਿਸ਼ਾਨ, ਚਿੰਨ੍ਹ। ਜ਼ਿ–ਤੋਂ। ਆਸਮਾਨੋ–ਅਕਾਸ਼ ਤੇ। ਜ਼ਿਮੀਂ–ਜ਼ਮੀਨ, ਧਰਤੀ। ਕਿ–ਜਦ। ਸ਼ੌਕਿ–ਚਾਉ, ਪਿਆਰ, ਉਤਸ਼ਾਹ। ਰੂਏ–ਚੇਹਰਾ, ਮੂੰਹ, ਦਰਸ਼ਨ। ਤੋ–ਤੇਰਾ, ਤੇਰੇ। ਅਵੁਰਦ–ਲੈ ਆਂਦਾ। ਦਰ–ਵਿਚ। ਸਜੂਦ*–ਸਿਜਦਾ, ਡੰਡੌਤ।

ਅਰਥ–ਜਦ ਕਿ ਅਕਾਸ਼ ਤੇ ਧਰਤੀ ਦਾ ਕੁਝ ਭੀ ਨਿਸ਼ਾਨ ਨਹੀਂ ਸੀ। ਤਦ ਤੋਂ ਤੇਰੇ ਦਰਸ਼ਨ ਦਾ ਸ਼ੌਂਕ ਹੀ ਮੈਨੂੰ ਸਿਜਦੇ ਵਿਚ ਲਿਆਇਆ ਸੀ।

**ਬਗ਼ੈਰ ਯਾਦਿ ਤੋ ਗੋਯਾ ਨਮੇ ਤਵਾਨਮ ਜ਼ੀਸਤ ॥**
**ਬਸੂਏ ਦੋਸਤ ਰਿਹਾਈ ਦਿਹੰਦ ਜ਼ੂਦ ਮਰਾ ॥ ੧ ॥**

ਬਗ਼ੈਰ–ਬਿਨਾਂ। ਯਾਦਿ–ਸਿਮਰਨ ਦੇ। ਤੋ–ਤੇਰੇ। ਗੋਯਾ–ਗ੍ਰੰਥ ਕਰਤਾ ਦਾ ਉਪਨਾਮ ਹੈ, ਤਖ਼ਲਸ। ਨਮੇ–ਨਹੀਂ। ਤਵਾਨਮ–ਸਕਦਾ ਮੈਂ। ਜ਼ੀਸਤ–ਜੀਊਂਦਾ ਰਹਿਣਾ। ਬਸੂਏ–ਤਰਫ਼, ਵਲ। ਦੋਸਤ–ਮਿਤ੍ਰ, ਪਿਆਰਾ ਬੇਲੀ, ਯਾਰ। ਰਿਹਾਈ–ਛੁਟੀ। ਦਿਹੰਦ–ਦੇਣਾ। ਜ਼ੂਦ–ਛੇਤੀ। ਮਰਾ–ਮੈਨੂੰ।

ਅਰਥ–ਤੇਰੇ ਸਿਮਰਨ ਤੋਂ ਬਿਨਾਂ, ਭਾਈ ਨੰਦ ਲਾਲ ਜੀਊ ਨਹੀਂ ਸਕਦਾ। (ਇਸ ਲਈ) ਮਿੱਤ੍ਰ ਵਲ ਜਾਣ ਲਈ ਮੈਨੂੰ ਛੇਤੀ ਛੁਟੀ ਦੇ ਦਿਓ ॥ ੧ ॥

---

* ਪਾਠਾਂਤਰ-ਵਜੂਦ–ਸਰੀਰ, ਸਰੀਰ ਵਿਚ ਲਿਆਇਆ ਸੀ।

ਭਾਵਾਰਥ—ਇਹ ਪਹਿਲੀ ਗ਼ਜ਼ਲ ਵਸਤੂ ਨਿਰਦੇਸ ਮੰਗਲ ਰੂਪ ਕਥ
ਕੀਤੀ ਹੈ—

'ਤੇਰੇ ਭਜਨ ਦੀ ਸਿੱਕ ਮੈਨੂੰ ਦੇਹ ਵਿਚ ਲਿਆਈ ਹੈ,ਨਹੀ ਤਾਂ ਮੈਨੂੰ ਇਥੇ ਆਉਣ ਦੀ ਕੋਈ ਲੋੜ ਨਹੀਂ ਸੀ।' ਪ੍ਰਾਣੀ ! ਆਇਓ ਲਾਹਾ ਲੈਣ।' ਅਤੇ 'ਭਈ ਪ੍ਰਾਪਤ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਏਹ ਤੇਰੀ ਬਰੀਆ ॥' ਦਾ ਹੀ ਸਿਧਾਂਤ ਹੈ, ਅਤੇ—

'ਗੁਰ ਸੇਵਾ ਤੇ ਭਗਤ ਕਮਾਈ ॥ ਤਬ ਏਹ ਮਾਨੁਖ ਦੇਹੀ ਪਾਈ ॥' ਜੇ ਗੁਰੂ ਦੀ ਸੇਵਾ ਤੇ ਭਗਤੀ ਕੀਤੀ ਜਾਵੇ, ਤਦ ਤੇ ਮਨੁਖ ਦੇਹ ਪਾਈ ਹੈ, ਅਤੇ ਜੇ ਇਹ ਦੋਵੇਂ ਕੰਮ ਨਹੀਂ ਕੀਤੇ ਜਾਂਦੇ—ਤਦ 'ਪਸੂ, ਮਾਨੁਸ ਲਪਟੇ' ਹੋਏ ਹਨ, ਕਿਉਂਕਿ 'ਕਰਤੂਤ ਪਸੂ ਕੀ ਮਾਨਸ ਜਾਤਿ' ਹੈ।

(੨) 'ਸਾਈ ਘੜੀ ਸੁਲਖਣੀ ਸਹੁ ਨਾਲ ਵਿਹਾਵੈ ॥' ਦੇ ਭਾਵ ਨੂੰ ਦੂਜੇ ਬੰਦ ਵਿਚ ਕਥਨ ਕੀਤਾ ਹੈ, ਸਿਮਰਨ ਤੋਂ ਬਿਨਾਂ ਇਸ ਜਗਤ ਵਿਚ ਜੀਵਤ ਦਾ ਕੋਈ ਲਾਭ ਨਹੀਂ,ਅਗੇ ਤੀਜੇ ਬੰਦ ਵਿਚ—

(੩) 'ਜੋ ਜੀਵਿਆ ਜਿਸ ਮਨਿ ਵਸਿਆ ਸੋਇ ॥ ਨਾਨਕ ਅਵਰ ਨ ਜੀਵੈ ਕੋਇ ॥ ਜੇ ਜੀਵੈ ਪਤਿ ਲਥੀ ਜਾਇ ॥ ਸਭ ਹਰਾਮ ਜੇਤਾ ਕਿਛੁ ਖਾਇ ॥' ਦਾ ਹੀ ਸਾਰ ਕਥਨ ਕੀਤਾ ਹੈ।

(੪) 'ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥ ਸੀਸ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥' ਦਾ ਵਰਣਨ ਕੀਤਾ ਹੈ।

(੫) 'ਬਹੁਤ ਜਨਮ ਬਿਛਰੇ ਥੇ ਮਾਧਉ ਇਹੁ ਜਨਮ ਤੁਮਾਰੇ ਲੇਖੈ ॥ ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨ ਦੇਖੈ ॥'

ਉਸ ਚਿਰ ਦਾ ਵਰਣਨ ਕੀਤਾ ਹੈ, ਕਿ ਜਦੋਂ ਧਰਤੀ ਤੇ ਅਕਾਸ਼ ਦਾ ਕੋਈ ਨਾਮ ਥੇਹ ਨਹੀਂ ਸੀ, ਤਦੋਂ ਤੋਂ ਹੀ ਮੈਂ ਦਰਸਨ ਦੀ ਸਿੱਕ ਕਰ ਰਿਹਾ ਹਾਂ ਤੇ ਦਰਸ਼ਨ ਦੇ ਵਾਸਤੇ ਹੀ ਅਨੇਕਾਂ ਜਨਮ ਧਾਰੇ ਹਨ।

(੬) 'ਆਖਾਂ ਜੀਵਾਂ ਵਿਸਰੈ ਮਰਿ ਜਾਉ ॥' ਦਾ ਵਰਣਨ ਕਰਕੇ ਅੰਤ ਵਿਚ ਬੇਨਤੀ ਕੀਤੀ ਹੈ, ਮੁਕਤੀ ਦਾਤਿਆ ! ਛੇਤੀ ਤੋਂ ਛੇਤੀ ਮਿਤ੍ਰ ਨਾਲ ਮਿਲਾ ਦੇਹੁ, ਕਿਉਂਕਿ—'ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨ ਨਾਨਕ ਜੀਜੈ ॥'

ਪੰਜਾਬੀ ਉਲਥਾ—

ਭਗਤੀ ਤਾਂਘ ਲਗੀ ਜਦ ਭਾਰੀ, ਤਦ ਇਸ ਤਨ ਵਿਚ ਆਯਾ ਸੀ।
ਨਹੀਂ ਤਾਂ ਇਥੇ ਆਵਨ ਸੰਦਾ, ਨਫਾ ਨ ਕੁਝ ਭੀ ਪਾਯਾ ਸੀ।
ਉਮਰਾ ਚੰਗੀ ਓਹੀ ਜਾਣੋ, ਵਿਚ ਸਿਮਰਨ ਜੋ ਬੀਤ ਜਾਏ,
ਨਹੀਂ ਤਾਂ ਨੀਲੇ ਏਸ ਅਕਾਸ਼ੋਂ, ਕੀ ਕੁਝ ਲਾਭ ਉਠਾਯਾ ਸੀ।
ਜਿਸ ਛਿਨ ਪ੍ਰੀਤਮ ਯਾਦ ਨ ਆਵੈ, ਮਰਣਾ ਉਸ ਛਿਨ ਹੁੰਦਾ ਏ,
ਬਿਨ ਸਿਮਰਨ ਜੋ ਸਮਾ ਬਿਤਾਯਾ, ਮੁਖ ਤੇ ਦਾਗ਼ ਲਗਾਯਾ ਸੀ।
ਚਰਨ ਪਵਿਤ੍ਰ ਧੂੜੀ ਉਸ ਤੋਂ, ਤਨ ਮਨ ਸਦਕੇ ਕੀਤਾ ਏ,
ਭੁਲੇ ਭਟਕੇ ਮਨ ਮੇਰੇ ਨੂੰ, ਜਿਨ ਤੇਰਾ ਰਾਹ ਦਿਖਾਯਾ ਸੀ।
ਧਰਤਿ, ਅਕਾਸ, ਪਤਾਲਾਂ ਦਾ ਭੀ, ਨਾ ਸੀ ਕੁਈ ਨਿਸ਼ਾਨ ਜਦੋਂ,
ਦਰਸਨ ਤਾਂਘ ਪਿਆਰੇ ਦੀ ਨੇ, ਵਿਚ ਸਿਜਦੇ ਤਦ ਪਾਯਾ ਸੀ।
ਨੰਦ ਲਾਲ ਪ੍ਰਭ ਸਿਮਰਨ ਬਾਝੋਂ, ਜਿੰਦੜੀ ਮੂਲ ਰਹਾਵੇ ਨ,
ਛੇਤੀ ਦਿਓ ਰਿਹਾਈ ਮੈਨੂੰ, ਮਨ ਪ੍ਰੀਤਮ ਵਲ ਧਾਯਾ ਸੀ ॥ ੧ ॥



ਗ਼ਜ਼ਲ ਨੰ: ੨

**ਦੀਨੋ ਦੁਨੀਆਂ ਦਰ ਕਮੰਦੇ ਆਂ ਪਰੀ ਰੁਖਸਾਰਿ ਮਾ॥**
**ਹਰ ਦੋ ਆਲਮ ਕੀਮਤੇ ਯਕ ਤਾਰ ਮੂਏ ਯਾਰਿ ਮਾ॥**

ਦੀਨੋ–ਧਰਮ ਤੇ । ਦੁਨੀਆਂ–ਜਗਤ, ਸੰਸਾਰ, ਇਹ ਦਿਸਨ ਵਾਲਾ ਪਸਾਰਾ। ਦਰ–ਵਿਚ । ਕਮੰਦੇ–ਫਾਹੀ ਦੇ । ਆਂ–ਉਸ । ਪਰੀ–ਅਪਛਰਾਂ, ਦੇਵ ਲੋਕ ਦੀ ਇਸਤ੍ਰੀ । ਰੁਖ਼ਸਾਰਿ–ਗੱਲ੍ਹਾਂ, ਭਾਵ-ਚੇਹਰਾ । ਮਾ–ਮੇਰਾ, ਸਾਡਾ। ਹਰ ਦੋ–ਸਤ ਦੋਵੇਂ । ਆਲਮੇਂ–ਲੋਕ। ਕੀਮਤੇ–ਮੁਲ ਹਨ। ਯਕ–ਇਕ। ਤਾਰ–ਵਾਲ, ਰੋਮ। ਮੂਏ–ਕੇਸ, ਵਾਲ। ਯਾਰੇ ਮਾ–ਮਿੱਤ੍ਰ, ਮੇਰੇ, ਮੇਰੇ ਦੋਸਤ।

ਅਰਥ–ਮੇਰਾ ਦੀਨ ਤੇ ਦੁਨੀਆਂ, ਉਸ ਪਰੀ ਦੇ ਚੇਹਰੇ ਦੀ ਫਾਹੀ ਵਿਚ ਹੈ। (ਜਿਸ) ਮੇਰੇ ਮਿਤ੍ਰ ਦੇ ਕੇਸਾਂ ਦੇ ਇਕ ਵਾਲ ਦਾ ਮੁੱਲ ਦੋਵੇਂ ਲੋਕ ਹਨ।

**ਮਾ ਨਮੇ ਆਰੇਮ ਤਾਬੇ ਗ਼ਮਜ਼ ਏ ਮਿਯਗਾਨ ਊ॥**
**ਯਕ ਨਿਗਾਹੇ ਜ਼ਾਂ ਫਿਜ਼ਾਇਸ਼ ਬਸ ਬਵਦ ਦਰਕਾਰਿ ਮਾ॥**

ਮਾ–ਅਸੀਂ । ਨਮੇ–ਨਹੀਂ । ਆਰੇਮ–ਲਿਆਉਂਦਾ । ਤਾਬੇ–ਝਾਲਾ। ਗ਼ਮਜ਼ਏ–ਇਕ ਨਖਰਾ। ਮਿਹਯਾਨ–ਪਲਕਾਂ ਝਿੰਮਣੀਆਂ । ਊ–ਉਸ ਦੀਆਂ। ਯਕ–ਇਕ। ਨਿਗਾਹੇ–ਨਜ਼ਰ ਉਤੋਂ। ਜਾਂ–ਜਾਨ, ਜਿੰਦੜੀ। ਫਿਜ਼ਾ–ਵਧੌਣ ਵਾਲੀ। ਅਸ਼–ਉਸ ਦੀ। ਬਚ–ਕਾਫੀ। ਬਵਦ–ਹੁੰਦੀ ਹੈ। ਦਰਕਾਰੇ–ਲੋੜਵੰਦ। ਮਾ–ਸਾਨੂੰ।

ਅਰਥ–ਅਸੀਂ ਉਸਦੀਆਂ ਪਲਕਾਂ ਦੇ ਨਖ਼ਰੇ ਦੀ ਝਾਲ ਨਹੀਂ ਝਲ ਸਕਦੇ। ਜ਼ਿੰਦਗੀ ਨੂੰ ਵਧਾਉਣ ਵਾਲੀ ਸਾਡੇ ਲਈ ਉਸਦੀ ਇਕ ਨਜ਼ਰ ਦੀ ਲੋੜ ਹੀ ਕਾਫੀ ਹੁੰਦੀ ਹੈ।

**ਗਾਹਿ ਸੂਫ਼ੀ ਗਾਹਿ ਜ਼ਾਹਦ ਗਾਹਿ ਕਲੰਦਰ ਮੇ ਸ਼ਵਦ ॥**
**ਰੰਗਹਾਏ ਮੁਖ਼ਤਲਿਫ਼ ਦਾਰਦ ਬੁਤੇ ਅਯਾਰਿ ਮਾ ॥**

ਗਾਹਿ–ਕਦੇ। ਮੇ ਸ਼ਵਦ–ਹੋ ਜਾਂਦਾ ਹੈ। ਰੰਗਹਾਏ–ਬਹੁਤ ਤਰ੍ਹਾਂ ਦੇ ਰੰਗ। ਮੁਖਤਲਿਫ–ਵਖੋ ਵਖ ਕਿਸਮਾਂ ਦੇ। ਦਾਰਦ–ਰਖਦਾ ਹੈ। ਬੁਤੇ–ਬੁਤ, ਸਰੀਰ,। ਅਯਾਰਿ–ਚਲਾਕ, ਬਹੁਰੂਪੀਆ, ਕਈ ਤਰ੍ਹਾਂ ਦੀ ਸ਼ਕਲਾਂ ਵਟਾ ਲੈਣ ਵਾਲੇ ਪੁਰਸ਼ ਨੂੰ ਅਯਾਰਿ ਕਹਿੰਦੇ ਹਨ। ਮਾ–ਮੇਰਾ।

ਅਰਥ–ਕਦੇ ਗਿਆਨੀ, ਕਦੇ ਕਰਮਕਾਂਡੀ ਅਤੇ ਕਦੇ ਦੁਨੀਆ ਵਲੋਂ ਮਸਤ ਫਕੀਰ ਹੋ ਜਾਂਦਾ ਹੈ। ਵਖੋ ਵਖ ਕਿਸਮਾਂ ਦੇ ਬਹੁਤ ਸਾਰੇ ਰੰਗ ਰਖਦਾ ਹੈ, ਮੇਰਾ ਬਹੁਰੂਪੀਆ (ਅਪਣੇ) ਸਰੀਰ ਉਤੇ।

**ਕਦਰਿ ਲਾਲੇ ਊ ਬਜੁਜ਼ ਆਸ਼ਕ ਨ ਦਾਨਦ ਹੇਚ ਕਸ ॥**
**ਕੀਮਤੇ ਯਾਕੂਤ ਦਾਨਦ ਚਸ਼ਮਿ ਗੌਹਰ ਬਾਰਿ ਮਾ ॥**

ਕਦਰਿ ਲਾਲੇ–ਲਾਲ ਦੀ ਕਦਰ। ਊ–ਉਸ। ਬਜੁਜ਼–ਬਿਨਾਂ, ਬਗ਼ੈਰ। ਆਸ਼ਕ–ਪ੍ਰੇਮੀ। ਦਾਨਦ–ਜਾਣਦਾ। ਨ–ਨਹੀਂ। ਹੇਚ ਕਸ–ਕੁਝ ਭੀ। ਕੀਮਤੇ–ਮੁਲ। ਯਾਕੂਤ–ਹੀਰਾ, (੨) ਇਕ ਤਰ੍ਹਾਂ ਦਾ ਕੀਮਤੀ ਪੱਥਰ। ਚਸ਼ਮਿ–ਅੱਖ। ਗੌਹਰ–ਮੋਤੀ। ਬਾਰ–ਬਾਰਸ਼ ਕਰਨ ਵਾਲੀ। ਮਾ–ਮੇਰੀ।

ਅਰਥ–ਉਸ ਲਾਲ ਦੀ ਕਦਰ, ਪ੍ਰੇਮੀ ਤੋਂ ਬਿਨਾਂ (ਹੋਰ) ਕੋਈ ਕੁਝ ਭੀ ਨਹੀਂ ਜਾਣਦਾ। (ਉਸ) ਯਾਕੂਤ ਦਾ ਮੁਲ, ਮੋਤੀਆਂ ਦਾ ਮੀਂਹ ਵਸਾਉਣ ਵਾਲੀ ਮੇਰੀ ਅੱਖ ਹੀ ਜਾਣਦੀ ਹੈ।

**ਹਰ ਨਫ਼ਸ ਗੋਯਾ ਬ ਯਾਦਿ ਨਰਗਸਿ ਮਖ਼ਮੂਰਿ ਊ ॥**
**ਬਾਦਾਹਾਇ ਸ਼ੌਕ ਮੇ ਨੋਸ਼ਦ ਦਿਲੇ ਹੁਸ਼ਿਆਰਿ ਮਾ ॥**

ਹਰ–ਸਭ, ਸਾਰੇ। ਨਫ਼ਸ–ਸੁਆਸ। ਬ–ਸਾਥ, ਵਿਚ। ਯਾਦਿ–ਚੇਤੇ, ਸਿਮਰਨ ਦੇ। ਨਰਗਸ–ਇਕ ਤਰ੍ਹਾਂ ਦੇ ਫੁਲ ਦਾ ਨਾਮ ਹੈ,ਉਸਦੀ ਉਪਮਾਂ

ਅੱਖਾਂ ਨੂੰ ਦਿੱਤੀ ਜਾਂਦੀ ਹੈ, ਇਸ ਲਈ ਭਾਵ ਵਿਚ ਅੱਖਾਂ ਲਈਆਂ ਜਾਂਦੀਆਂ ਹਨ। ਮਖ਼ਮੂਰਿ–ਨਸ਼ੇ ਦੀਆਂ ਭਰੀਆਂ ਹੋਈਆਂ, ਮਦ ਮਸਤ। ਊ–ਉਸ। ਬਾਦਾ ਹਾਇ–ਸ਼ਰਾਬ ਦਾ ਬਹੁ ਬਚਨ, ਸ਼ਰਾਬਾਂ। ਸ਼ੌਕ–ਉਤਸ਼ਾਹ, ਚਾਉ। ਮੇ ਨੋਸ਼ਦ–ਪੀਂਦਾ ਹੈ। ਦਿਲੇ–ਮਨ। ਹੁਸ਼ਿਆਰ–ਸੁਚੇਤ, ਸਾਵਧਾਨ। ਮਾ–ਮੇਰਾ।

ਅਰਥ–ਉਸ ਦੀਆਂ ਮਦ ਮਸਤ ਅੱਖਾਂ ਦੀ ਯਾਦ ਵਿਚ, ਨੰਦ ਲਾਲ ਹਰਿ ਇਕ ਸ੍ਵਾਸ ਕਰਕੇ (ਰਹਿੰਦਾ ਹੈ)। (ਮਾਨੋ) ਮੇਰਾ ਮਨ ਸਾਵਧਾਨ ਹੋ ਕੇ ਉਤਸ਼ਾਹ ਦੀਆਂ ਸ਼ਰਾਬਾਂ ਪੀਂਦਾ ਹੈ॥ ੨॥

ਭਾਵਾਰਥ–ਇਸ ਦੂਜੀ ਗ਼ਜ਼ਲ ਵਿਚ ਵਾਹਿਗੁਰੂ ਅਸਚਰਜ ਰੂਪ ਦਾ ਵਰਣਨ ਕੀਤਾ ਹੈ ਕਿ–

'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।' ਹੈ, ਉਸ ਮਹਾਂ ਸ਼ਕਤੀ ਭੰਡਾਰ ਦੇ ਅਗੇ ਇਹ ਲੋਕ-ਪ੍ਰਲੋਕ ਕੋਈ ਵੁਕਅਤ ਨਹੀਂ ਰਖਦੇ, ਸਗੋਂ 'ਹਰਨ ਤਰਨ ਜਾਕਾ ਨੇਤ੍ਰ ਫੋਰ।' ਹੈ, ਉਹ ਮਹਾਂ ਸ਼ਕਤੀ ਜਦ ਗੁਰ ਜੋਤੀ ਰੂਪ ਹੋਕੇ ਪ੍ਰਕਾਸ਼ਦਾ ਹੈ, ਤਾਂ ਆਪਣੇ ਪਿਆਰਿਆਂ ਨਾਲ ਅਨੇਕ ਤਰ੍ਹਾਂ ਦੇ ਚੋਜ ਕਰਦਾ ਹੈ, ਕਿਉਂਕਿ ਚੋਜੀ [ਅਧਾਰ] ਜੂ ਹੋਇਆ।

'ਚੋਜੀ ਮੇਰੇ ਪਿਆਰਿਆ ਚੋਜੀ ਮੇਰੇ ਗੋਵਿੰਦਾ ਹਰਿ ਪ੍ਰਭੁ ਮੇਰਾ ਚੋਜੀ ਜੀਉ॥ ਆਪੇ ਕਾਨ੍ਹੁ ਉਪਾਇੰਦਾ ਮੇਰੇ ਗੋਵਿੰਦਾ ਆਪੇ-ਗੋਪੀ ਖੋਜੀ ਜੀਉ।'

ਚੋਜੀ-ਪ੍ਰੀਤਮ ਨੇ ਗੁਰੂ ਜੋਤੀ ਵਿਚ, ਜੋ ਚੋਜ ਕੀਤੇ ਹਨ, ਉਨ੍ਹਾਂ ਦਾ ਕੁਝ ਕੁ ਵਰਣਨ ਭਾਈ ਗੁਰਦਾਸ ਜੀ ਇਸ ਤਰ੍ਹਾਂ ਕਰਦੇ ਹਨ–

'ਧਰਮਸ਼ਾਲ ਕਰਿ ਬਹੀਦਾ, ਇੱਕਤ ਥਾਂ ਨ ਟਿਕੈ

ਵਿਕਾਇਆ ॥ ਪਾਤਿਸ਼ਾਹ ਘਰਿ ਆਵਦੇ ਗੜ੍ਹ ਚੜ੍ਹਿਆ ਪਾਤਿਸ਼ਾਹ ਚੜ੍ਹਾਇਆ ॥ ਉਮੱਤ ਮਹਿਲ ਨ ਪਾਂਵਦੀ ਨੱਠਾ ਫਿਰੈ ਨ ਡਰੈ ਡਰਾਇਆ ॥ ਮੰਜੀ ਬਹਿ ਸੰਤੋਖਦਾ ਕੁਤੇ ਰਖ ਸ਼ਿਕਾਰ ਖਿਡਾਇਆ ॥ ਬਾਣੀ ਕਰਿ ਸੁਣ ਗਾਂਵਦਾ ਕਥੈ ਨ ਸੁਣੈ ਨਾ ਗਾਵ ਸੁਣਾਇਆ ॥ ਸੇਵਕ ਪਾਸ ਨ ਰੱਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ ॥ ਸੱਚ ਨ ਲੁਕੈ ਲੁਕਾਇਆ ਕਰਣ ਕਵਲ ਸਿਖ ਭਵਰ ਲੁਭਾਇਆ ॥ ਅਜਰ ਜਰੈ ਨ ਆਪੁ ਜਣਾਇਆ ॥' ੨੪ ॥ ੨੬ ॥

ਪੰਜਾਬੀ ਉਲਥਾ—

ਦੀਨ-ਦੁਨੀ ਨੇ ਦੋਵੇਂ ਬੱਝ ਰਹਿ, ਜ਼ੁਲਫ ਪਿਆਰੇ ਦੀ ਅੰਦਰ,
ਕੇਸ ਮਾਹੀ ਦੇ ਇਕ ਵਾਲ ਦੀ, ਕੀਮਤ ਲੋਕ-ਪ੍ਰਲੋਕ ਨਹੀਂ।
ਮਾਹੀ ਮੇਰੇ ਦੀ ਪਲਕਾਂ ਅੰਦਰ, ਲਖਾਂ ਨਾਜ਼ ਨਿਰਾਲੇ ਹਨ,
ਇਕੋ ਨਜ਼ਰ ਮੇਹਰ ਦੀ ਕਾਫ਼ੀ ਹੋਰ ਕਿਸੇ ਦਾ ਸ਼ੌਕ ਨਹੀਂ।
ਸੂਫੀ ਜਾਹਦ ਮਸਤ ਕਲੰਦਰ ਰੰਗ ਉਸੇ ਦੇ ਸਾਰੇ ਹਨ,
ਹਰ ਇਕ ਖਾਨੇ ਦੇ ਵਿਚ ਬੈਠਾ, ਬਿਨਾ ਓਸ ਕੁਈ ਥੋਕ ਨਹੀਂ।
ਪ੍ਰੇਮੀ ਬਾਝੋਂ ਯਾਰ ਲਾਲ ਦੀ, ਕਦਰ ਕੁਈ ਭੀ ਜਾਣੇ ਨਾ,
'ਕੂਤ ਸੁਚੇ ਦਾ ਮੂਲ ਕੀ ਜਾਣੇ ਨੈਣ ਅੱਥ੍ਰੂ ਜਿਸ ਓਕ ਨਹੀਂ।
ਹਰ ਦਮ ਸਿਮਰਨ ਅੰਦਰ ਗੋਯਾ ਨੈਨ ਤਿਰੇ ਮਤਵਾਲੇ ਦੀ,
ਪ੍ਰੇਮ ਪਯਾਲੇ ਪੀਂਦੇ ਰਹਿੰਦੇ ਏਸ ਬਿਨਾ ਦਿਲ ਪੋਖ ਨਹੀ। ੨।

ਗ਼ਜ਼ਲ ਨੰ: ੩

**ਬਿਦਿਹ ਸਾਕੀ ਮਰਾ ਯਕ ਜਾਮ ਜ਼ਾਂ ਰੰਗੀਨੀਏ ਦਿਲਹਾ॥**
**ਬਚਸ਼ਮੇ ਪਾਕ ਬੀਂਆਸਾਂ ਕੁਨਮ ਈਂ ਜ਼ੁਮਲਹ ਮੁਸ਼ਕਲ ਹਾ॥**

ਬਿਦਿਹ–ਦੇਹ। ਸਾਕੀ–ਸ਼ਰਾਬ ਪਿਆਉਣ ਵਾਲਾ, ਭਾਵ ਗੁਰੂ। ਮਰਾ–ਮੈਨੂੰ। ਯਕ–ਇਕ। ਜਾਮ–ਪਿਆਲਾ। ਜ਼ਾਂ–[ਅਜ਼ਾਂ] ਤੋਂ ਨਾਲ। ਰੰਗੀਨੀਏ–ਰੰਗਤ ਵਾਲੀ। ਦਿਲਹਾ–ਦਿਲ ਦਾ ਬ: ਬ: ਦਿਲਾਂ। ਬ ਚਸ਼ਮੇ–ਨਾਲ ਅੱਖ ਦੇ। ਪਾਕ–ਪਵਿੱਤ੍ਰ। ਬੀਂ–ਵੇਖਣ ਵਾਲੀ। ਆਸਾਂ–ਆਸਾਨ, ਸੌਖੀ, ਮੁਸ਼ਕਲ ਦੇ ਉਲਟ, ਸੁਖਾਲ। ਕੁਨਮ–ਕਰਾਂ ਮੈਂ। ਈਂ–ਇਹ। ਜੁਮਲਹ–ਸਾਰੀਆਂ। ਮੁਸ਼ਕਲਹਾ–ਮੁਸ਼ਕਲਾਂ, ਕਠਨਾਈਆਂ, ਔਕੜਾਂ।

ਅਰਥ–ਹੇ ਸੱਕੀ! ਮੈਨੂੰ ਇਕ ਪਿਆਲਾ ਦੇਹੁ, ਜਿਸ ਤੋਂ ਦਿਲਾਂ ਨੂੰ ਰੰਗਤ (ਚੜ੍ਹਦੀ ਹੈ)। (ਜਿਸ ਕਰਕੇ) ਇਨ੍ਹਾਂ ਸਾਰੀਆਂ ਮੁਸ਼ਕਲਾਂ ਨੂੰ ਮੈਂ ਆਸਾਨ ਕਰ ਲਵਾਂ ਅਤੇ ਅੱਖਾਂ ਨਾਲ ਪਵਿੱਤ੍ਰ ਨੂੰ ਵੇਖ ਲਵਾਂ।

**ਮਰਾ ਦਰ ਮਨਜ਼ਲਿ ਜਾਨਾ ਹਮਹ ਐਸ਼ੋ ਹਮਹ ਸ਼ਾਦੀ॥**
**ਜਰਸ ਬੇਹੂਦਾ ਮੇ ਨਾਲਦ ਕੁਜਾ ਬੰਦੇਮ ਮਹਮਿਲਹਾ॥**

ਮਰਾ–[ਮ+ਰਾ] ਮੈਨੂੰ। ਦਰ–ਵਿਚ। ਮਨਜ਼ਲਿ–ਰਾਹ ਦੇ। ਜਾਨਾ–ਪਿਆਰੇ। ਹਮਹ–ਸਾਰੀਆਂ। ਐਸੋ–ਖ਼ੁਸ਼ੀਆਂ ਤੇ। ਸ਼ਾਦੀ–ਸ਼ਾਦਿਆਨੇ, ਅਨੰਦ, ਮੌਜਾਂ। ਜਰਸ–ਊਠ ਦੇ ਗਲ ਵਿਚ ਬੱਧੀ ਹੋਈ ਟੱਲੀ। ਬੇਹੂਦਾ–ਬੇਫ਼ਾਇਦਾ, ਬੇ ਅਰਥ। ਮੇ ਨਾਲਦ–ਰੋਂਦੀ ਹੈ, ਵੱਜਦੀ ਹੈ। ਕੁਜ਼ਾ–ਕਿਥੇ। ਬੰਦੇਮ–ਬੰਨ੍ਹਾਂ ਮੈਂ। ਮਹਮਿਲਹਾ–ਕਚਾਵੇ।

ਅਰਥ–ਮੈਨੂੰ ਪਿਆਰੇ ਦੇ ਰਾਹ ਵਿਚ ਸਾਰੀਆਂ ਖ਼ੁਸ਼ੀਆਂ ਤੇ ਸਾਰੀਆਂ ਮੌਜਾਂ ਹਨ। ਘੜਿਆਲ ਬੇਅਰਥ ਰੋਂਦਾ ਹੈ, ਮੈਂ ਕਚਾਵੇ ਕਿਧਰ ਬੰਨ੍ਹਾਂ ?

**ਖ਼ੁਦਾ ਹਾਜ਼ਿਰ ਬਵਦ ਦਾਯਮ ਬਬੀਂ ਦੀਦਾਰ ਪਾਕਸ਼ ਰਾ॥**
**ਨ ਗਿਰਦਾਬੇ ਦਰੋ ਹਾਇਲ ਨ ਦਰਯਾਓ ਨ ਸਾਹਿਲਹਾ॥**

ਖ਼ੁਦਾ–ਵਾਹਿਗੁਰੂ, ਪ੍ਰਮਾਤਮਾ, ਰੱਬ। ਹਾਜ਼ਿਰ–ਪ੍ਰਤੱਖ, ਜ਼ਾਹਿਰ, ਸਾਹਮਣੇ।

ਬਵਦ-ਹੁੰਦਾ ਹੈ। ਦਾਯਮ-ਸਦਾ, ਹਮੇਸ਼ਾਂ। ਬਬੀਂ-ਵੇਖ। ਦੀਦਾਰ - ਦਰਸ਼ਨ। ਪਾਕਸ਼ - ਪਵਿਤ੍ਰ ਉਸ। ਰਾ - ਦਾ। ਗਿਰਦਾਬੇ--ਗਿਰਦਾਵ, ਘੁੰਮਨਘੇਰੀ। ਦਰੋ-[ਦਰ ਓ] ਵਿਚ ਉਸ ਦੇ। ਹਾਂਇਲ--ਪਈ ਹੋਈ। ਦਰਿਆ-ਨਦੀ। ਓ-ਅਤੇ, ਔਰ। ਸਾਹਿਲਹਾ--ਕੰਢੇ, ਕਿਨਾਰੇ।

ਅਰਥ--ਵਾਹਿਗੁਰੂ ਸਦਾ (ਹੀ ਹਰ ਥਾਂ ਤੇ) ਹਾਜ਼ਰ ਹੁੰਦਾ ਹੈ, ਉਸਦੇ ਪਵਿਤ੍ਰ ਦਰਸ਼ਨ ਨੂੰ ਵੇਖ। ਉਸ ਵਿਚ (ਕੋਈ) ਘੁੰਮਨਘੇਰੀ ਨਹੀਂ ਪਈ ਹੋਈ, ਨਾਂ (ਕੋਈ) ਨਦੀ ਹੈ ਤੇ ਨਾ (ਹੀ ਕੋਈ) ਕੰਢੇ ਹਨ।

**ਚਰਾ ਬੇਹੂਦਹ ਮੇ ਗਰਦੀ ਬ ਸਹਰਾ ਓ ਬ ਦਸ਼ਤ ਐ ਦਿਲ॥**
**ਚੂੰ ਆਂ ਸੁਲਤਾਨਿ ਖ਼ੂਬਾਂ ਕਰਦਹ ਅੰਦਰ ਦੀਦਹ ਮੰਜ਼ਿਲਹਾ॥**

ਚਰਾ-ਕਿਉਂ। ਬੇਹੂਦਹ-ਬੇਅਰਥ। ਮੇ ਗਰਦੀ-ਫਿਰਦਾ ਹੈਂ। ਬ ਸਹਰਾ-ਸ਼ੈਹਰਾਂ ਵਿਚ। ਓ-ਅਤੇ। ਬਦਸ਼ਤ-ਜੰਗਲਾਂ ਵਿਚ। ਐ ਦਿਲ-ਹੇ ਮਨ। ਚੂੰ-ਜਦ ਕਿ। ਆਂ-ਉਸ। ਸੁਲਤਾਨਿ-ਪਾਤਸ਼ਾਹ ਨੇ। ਖ਼ੂਬਾਂ-ਸੋਹਣਿਆਂ। ਕਰਦਹ-ਕੀਤਾ ਹੈ। ਅੰਦਰ-ਵਿਚ। ਦੀਦਹ-ਅੱਖਾਂ। ਮੰਜ਼ਿਲਹਾ-ਡੇਰਾ।

ਅਰਥ-ਹੇ ਮਨ! ਕਿਉਂ ਬਿਰਥਾ ਫਿਰਦਾ ਹੈਂ ਸ਼ੈਹਰਾਂ ਵਿਚ ਤੇ ਉਜਾੜਾਂ ਵਿਚ ਜਦ ਕਿ ਉਸ ਸੋਹਣਿਆਂ ਦੇ ਸੁਲਤਾਨ ਨੇ ਅੱਖਾਂ ਵਿਚ ਡੇਰਾ ਕੀਤਾ ਹੋਇਆ ਹੈ।

**ਚੁ ਗ਼ੈਰ ਅਜ਼ ਜ਼ਾਤਿ ਪਾਕਸ਼ ਨੇਸਤ ਦਰ ਹਰਜਾ ਕਿ ਮੇ ਬੀਨਮ**
**ਬਗੋ ਗੋਯਾ ਕੁਜਾ ਬਿਗੁਜ਼ਾਰਮ ਈਂ ਦੁਨੀਆ ਓ ਅਹਲਿਲਹਾ**

ਚੁ-ਜਦ। ਗੈਰ-ਬਿਗਾਨਾ। ਅਜ਼-ਤੋਂ। ਜ਼ਾਤਿ--ਹੋਂਦ। ਪਾਕਸ਼--ਪਵਿਤ੍ਰ ਉਸ। ਨੇਸਤ--[ਨ+ਅਸਤ] ਨਹੀਂ ਹੈ। ਦਰ--ਵਿਚ। ਹਰ ਜਾ-ਸਭ ਜਗ੍ਹਾ। ਕਿ-ਜਿਥੇ। ਮੇ ਬੀਨਮ-ਵੇਖਦਾ ਹਾਂ ਮੈਂ। ਬਗੋ--ਕਹੁ, ਦੱਸ। ਕੁਜਾ ਕਿਥੇ।

ਬਿਗੁਜ਼ਾਰਮ--ਛੱਡ ਕੇ ਜਾਵਾਂ। ਈਂ--ਇਸ। ਦੁਨੀਆ--ਜਗਤ, ਸੰਸਾਰ। ਅਹਲਿਲਹਾ--ਵੱਸਨ ਵਾਲਿਆਂ ਨੂੰ।

ਅਰਥ--ਜਦ ਕਿ ਉਸ ਦੀ ਪਵਿਤ੍ਰ ਹੋਂਦ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਸਭ ਜਗ੍ਹਾ ਵਿਚ (ਉਹੀ ਦਿਸਦਾ ਹੈ), ਜਿਥੇ ਭੀ ਮੈਂ ਵੇਖਦਾ ਹਾਂ। (ਤਾਂ ਫਿਰ) ਹੇ ਨੰਦ ਲਾਲ! ਦੱਸ, ਕਿਥੇ ਛੱਡ ਕੇ ਚਲਾ ਜਾਵਾਂ ਮੈਂ, ਇਸ ਦੁਨੀਆ ਅਤੇ ਇਸਦੇ ਵਿਚ ਵੱਸਣ ਵਾਲਿਆਂ ਨੂੰ।

ਪੰਜਾਬੀ ਉਲਥਾ--

ਸਾਕੀ! ਭਰ ਦੇਹ ਪ੍ਰੇਮ ਪਜਾਲਾ, ਦਿਲ ਰੰਗਜਾ ਮੇਰਾ ਜਾਵੇ।
ਕਰ ਦਰਸ਼ਨ ਨੈਨ ਹੋਣ ਪਵਿਤ੍ਰ, ਹਲ ਮੁਸ਼ਕਲ ਹੋ ਜਾਵੇ।
ਰਾਹ ਪ੍ਰੀਤਮ ਦੇ ਵਿਚ ਖੁਸ਼ੀਆਂ, ਸਾਨੂੰ ਨਿਤ ਸ਼ਦਿਆਨੇ ਹਨ
ਬਿਰਥਾ ਘੰਟੀ ਟਨ ਟਨ ਕਰਦੀ, ਮੈਂ ਕਤ ਵਲ ਭਰਾਂ ਕਚਾਵੇ।
ਪ੍ਰੀਤਮ ਹਰ ਥਾਂ ਹਾਜਰ ਨਾਜਰ, ਦੇਖਾਂ ਤੇਰਾ ਰੂਪ ਸਦਾ,
ਤੁਧ ਵਿਚ ਘੁੰਮਨ ਘੇਰਿ ਕੋਈ ਨ, ਨਾ ਨਦੀ ਨ ਕੰਢਾ ਥਾਂਵੇ।
ਹੇ ਮਨ! ਕਿਉਂ ਤੂੰ ਬਿਰਥਾ ਫਿਰਦਾ, ਸ਼ੈਹਰਾਂ ਵਿਚ ਉਜਾੜਾਂ ਦੇ,
ਸੋਹਣਿਆਂ ਦਾ ਸੁਲਤਾਨ ਸਾਂਈ, ਵਿਚ ਅੱਖੀਂ ਡੇਰਾ ਲਾਵੇ।
ਬਾਝ ਪਿਆਰੇ ਕੋਈ ਨ ਦਿਸਦਾ, ਜਿਤ ਕਿਤ ਵਲ ਮੈਂ ਵੇਖਾਂ।
ਨੰਦ ਲਾਲ ਫਿਰ ਜਗ ਵਿਚ ਕਿਸਦਾ ਤਿਆਗ ਕਰੇ ਕਿਤ ਜਾਵੇ॥੩॥

ਗ਼ਜ਼ਲ ਨੰ: ੪

**ਬਿਆ ਐ ਸਾਕੀਏ ਰੰਗੀਂ ਜ਼ਿ ਮੈ ਪੁਰ ਕੁਨ ਅਯਾਗ ਈਂ ਜਾ।**
**ਨਸ਼ਾਏ ਲਾਲ ਮੈ ਗੂਨਤ ਜ਼ਿ ਹੱਕ ਬਖਸ਼ਦ ਸੁਰਾਗ ਈਂ ਜਾ।**

ਬਿਆ--ਆਓ। ਐ--ਸੰਬੋਧਨ ਵਾਕ, ਹੇ। ਸਾਕੀਏ--ਸ਼ਰਾਬ ਦੇਣ ਵਾਲੇ। ਰੰਗੀਲੇ, ਰੰਗ ਵਾਲੇ। ਜ਼ਿ--ਨਾਲ। ਮੈ--[ਮਯ] ਸ਼ਰਾਬ। ਪੁਰ ਕੁਨ--ਭਰ ਦੇਹੁ। ਅਯਾਗ--ਪਿਆਲਾ। ਈਂ ਜਾ--ਇਸ ਥਾਂ, ਏਥੇ। ਨਸ਼ਾਏ--ਮਸਤੀ,

ਖ਼ੁਮਾਰੀ, ਸਰੂਰ। ਲਾਲ--ਸੁਰਖ। ਗੂੰਨ--ਰੰਗ ਵਾਲੀ। ਤ--ਤੇਰੀ। ਜ਼਼ਿ--ਤੋਂ ਹੱਕ--ਪ੍ਰਮਾਤਮਾ, ਰੱਬ, ਵਾਹਿਗੁਰੂ। ਬਖ਼ਸ਼ਦ--ਬਖਸ਼ਦਾ ਹੈ। ਸੁਰਾਗ--ਭੇਦ, ਪਤਾ। ਈਂ ਜਾ--ਇਥੇ ਹੀ।

ਅਰਥ--ਹੇ ਰੰਗਣ ਵਾਲੇ ਸਾਕੀ! ਇਥੇ ਆਓ ਅਤੇ ਸ਼ਰਾਬ ਨਾਲ ਪਿਆਲਾ ਭਰ ਦੇਹੁ। ਤੇਰੀ ਲਾਲ ਰੰਗ ਵਾਲੀ ਸ਼ਰਾਬ ਦੀ ਮਸਤੀ ਇਥੇ ਹੀ ਵਾਹਿਗੁਰੂ ਦੇ ਭੇਦ ਬਖਸ਼ਦੀ ਹੈ।

**ਅਨਲਹਕ ਅਜ਼ਲਬੇ ਮਨਸੂਰ ਹਮਚੂੰ ਸ਼ੀਸ਼ਾ ਕੁਲਕੁਲ ਕਰਦ**
**ਕਿ ਆਰਦ ਤਾਬਿ ਈਂ ਸਾਹਿਬਾ ਕੁਜਾ ਜਾਮੇ ਦਿਮਾਗ਼ ਈਂ ਜਾ**

ਅਨਲ ਹੱਕ--ਅਹੰ ਬ੍ਰਹਮਾਸਮਿ, ਮੈਂ ਰੱਬ ਹਾਂ। ਅਜ਼ ਤੋਂ। ਲਬੇ--ਬੁਲ੍ਹਾਂ। ਮਨਸੂਰ--ਇਕ ਫ਼ਕੀਰ ਦਾ ਨਾਮ ਹੈ, ਜੋ ਫਾਰਸ ਦੇਸ ਵਿਚ ਹੋਯਾ ਤੇ ਸੂਲੀ ਤੇ ਚੜ੍ਹਾਯਾ ਗਿਆ ਸੀ। ਹਮ ਚੂੰ--ਵਾਂਗੂ। ਸ਼ੀਸ਼ਾ--ਬੋਤਲ। ਕੁਲਕੁਲ--ਬੋਤਲ ਵਿਚੋਂ ਸ਼ਰਾਬ ਡੁੱਲ੍ਹਣ ਦੀ ਅਵਾਜ਼। ਕਰਦ--ਕੀਤਾ। ਕਿ--ਜੇਹੜਾ। ਆਰਦ--ਲਿਆਉਂਦਾ ਏ। ਤਾਬ--ਝਾਲ, ਸੱਤਯਾ। ਈਂ--ਇਸ। ਸਾਹਿਬਾ--ਸ਼ਰਾਬ। ਕੁਜਾ--ਕਿਥੇ। ਜ਼ਾਮੇ--ਪਿਆਲਾ।

ਅਰਥ--ਮਨਸੂਰ ਦੇ ਬੁੱਲ੍ਹਾਂ ਤੋਂ ਅਨਲਹੱਕ (ਇਸ ਤਰ੍ਹਾਂ ਨਿਕਲਿਆ) ਜਿਵੇਂ ਬੋਤਲ ਕੁਲਕੁਲ ਕਰਦੀ ਹੈ। ਇਥੇ ਕੇਹੜੇ ਦਿਮਾਗ ਦਾ ਪਿਆਲਾ ਹੈ, ਜੋ ਇਸ ਸ਼ਰਾਬ ਦੀ ਤਾਬ ਲਿਆਉਂਦਾ ਹੈ। (ਭਾਵ--ਕੋਈ ਭੀ ਸ਼ਰਾਬ ਅਜੇਹੀ ਝਾਲ ਨਹੀਂ ਰਖਦੀ, ਜੇਹੀ ਕੂ ਸਿਮਰਨ ਦੀ ਮਸਤੀ ਹੈ)।

**ਜਹਾਂ ਤਾਰੀਕ ਸ਼ੁਦ ਜਾਨਾਂ ਬਰ ਅਫ਼ਰੋਜ਼ ਈਂ ਕਦੇ ਰਾਅਨਾ॥**
**ਨੁਮਾ ਰੁਖਸਾਰਿ ਤਾਬਾਂ ਕਿ ਮੇਬਾਯਦ ਚਰਾਗ਼ ਈਂ ਜਾ॥**

ਜਹਾਂ--ਜਹਾਨ, ਜਗਤ। ਤਾਰੀਕ--ਹਨ੍ਹੇਰਾ। ਸੁਦ--ਹੋ ਗਿਆ। ਜਾਨਾਂ--ਪਿਆਰਾ ਮਿੱਤ੍ਰ। ਬਰ ਅਫਰੋਜ਼--ਚਮਕ, ਪ੍ਰਕਾਸ਼। ਈਂ--ਇਸ।

ਕਦੇ–ਸਰੀਰ। ਰਾਅਨਾ–ਸੋਹਣਾ। ਨੁਮਾ–ਵਿਖਾ । ਰੁਖਸਾਰਿ–ਗੱਲ੍ਹਾਂ। ਤਾਬਾਂ--ਚਮਕਨ ਵਾਲੀਆਂ । ਕਿ–ਜੋ । ਬੇ-ਬਾਯਦ–ਚਾਹੀਦਾ ਹੈ । ਚਰਾਗ਼–ਦੀਵਾ (ਭਾਵ ਦਰਸ਼ਨ)। ਈਂ ਜਾ--ਇਥੇ।

ਅਰਥ–ਜਗਤ ਵਿਚ ਹਨ੍ਹੇਰਾ ਹੋ ਗਿਆ ਹੈ, ਹੇ ਮਿਤ੍ਰ! ਇ (ਸੋਹਣੇ) ਸਰੀਰ ਨੂੰ ਚਮਕਾਓ। (ਤੂੰ ਆਪਣੀਆਂ) ਚਮਕਨ ਵਾਲੀਆਂ ਗੱਲ੍ਹਾਂ ਵਿਖਾ, [ਅਰਥਾਤ ਪ੍ਰਕਾਸ਼ ਸਰੂਪ ਦਰਸਨ ਦੇਹੁ], ਕਿਉਂ ਜੋ ਇ ਦੀਵਾ ਚਾਹੀਦਾ ਹੈ।

ਭਾਵ–'ਗੁਰ ਬਿਨ ਘੋਰ ਅੰਧਾਰ' ਹੈ, ਅਤੇ 'ਗੁਰ ਚਾਣਨ ਤ੍ਰਿ ਲੋਇ' ਹੈ, ਇਸ ਕਰਕੇ ਹੇ ਗੁਰੂ ਇਸ ਅੰਧਕਾਰ ਰੂਪ ਜਗਤ ਵਿ ਤੇਰਾ ਦਰਸਨ ਪ੍ਰਕਾਸ ਪੁੰਜ ਹੈ, ਉਸਦਾ ਜਲਵਾ ਬਖਸ਼।

## ਬਈਂ ਯਕਦਮਕਿਯਾਦ ਆਯਦ ਤਵਾਂਉਮਰੇਬਸਰਬੁਰਦ
## ਅਗਰ ਯਕ ਦਮ ਕਸੇ ਯਾਬਦ ਬਸ਼ੌਕੇ ਹੱਕ ਫ਼ਰਾਗ਼ ਈਂ ਜ

ਬ ਈਂ--ਇਸ ਵਿਚ । ਯਕ ਦਮ–ਇਕ ਸ੍ਵਾਸ । ਕਿ--ਜਦੋਂ । ਯਾਦ–ਚੇਤੇ, ਸਿਮਰਨ ਵਿਚ। ਆਯਦ–ਆਵੈ। ਤਵਾਂ--ਤਵਾਨ, ਸਕੀਏ, ਤਾਕਤ ਰਖਣੀ। ਉਮਰੇ--ਆਯੂ, ਜ਼ਿੰਦਗੀ। ਬਸਰ ਬੁਰਦਨ- ਗੁਜ਼ਰ ਚੁਕੀ ਹੋਈ । ਅਗਰ--ਜੇਕਰ । ਯਕ ਦਮ–ਇਕ ਸ੍ਵਾਸ । ਕਸੇ--ਕੋਈ । ਯਾਬਦ--ਪਾਵੇ, ਪਾ ਲਵੇ। ਬ ਸ਼ੌਕਿ--ਦੇ ਚਾਉ ਵਿਚ। ਹੱਕ--ਵਾਹਿਗੁਰੂ। ਫ਼ਰਾਗ–ਖ਼ੁਸ਼ੀ, ਅਨੰਦ।

ਅਰਥ--ਇਸ ਇਕ ਸ੍ਵਾਸ ਵਿਚ ਹੀ, ਜਦੋਂ ਸਿਮਰਨ ਵਿਚ ਆ ਜਾਵੇਂ, (ਸਾਰੀ) ਉਮਰਾ ਗੁਜ਼ਰ ਚੁਕੀ ਹੋਈ ਵਿਚੋਂ–ਜੇਕਰ ਕੋਈ ਇਕ ਸ੍ਵਾਸ (ਭੀ) ਸ਼ੌਕ ਦੇ ਨਾਲ ਵਾਹਿਗੁਰੂ (ਦੇ ਸਿਮਰਨ ਨੂੰ) ਪਾ ਲਵੇ (ਤਾਂ ਉਸਨੂੰ) ਇਥੇ ਹੀ ਖੁਸ਼ੀਆਂ ਹਨ।

**ਚਸ਼ਮੇ ਮਨ ਕੇ ਦਰਿਯਾਇ ਅਜ਼ੀਮੁਲਸ਼ਾਂ ਬਵਦ ਗੋਯਾ**
**ਹਰ ਅਸ਼ਕਮ ਬਵਦ ਸਾਦਾਬੀਏ ਸਦ ਬਾਗ਼ ਬਾਗ਼ ਈਂ ਜਾ**

ਦੂ--ਦੋ। ਚਸ਼ਮੇ--ਅੱਖਾਂ। ਮਨ--ਮੇਰੇ। ਕਿ--ਜੋ, ਜੇਹੜੇ। ਦਰਿਯਾਇ--ਦਰਿਆਉ, ਨਦੀ। ਅਜ਼ੀਮੁਲਸ਼ਾਂ--ਵੱਡੀ ਸ਼ਾਨ ਵਾਲੀ। ਬਵਦ--ਹੁੰਦੇ ਹਨ। ਗੋਯਾ--ਕਵਿ ਛਾਪ, ਉਪਨਾਮ। ਕਿ--ਜੇਹੜਾ। ਹਰ--ਹਰ ਇਕ। ਅਸ਼ਕਮ--ਅਥਰੂ, ਹੰਝੂ ਮੇਰਾ। ਸਾਦਾਬੀਏ--ਸੈਰਾਬ ਕਰਨਾ, ਸਿੰਜਨਾ। ਸਦ--ਸੈਂਕੜੇ। ਬਾਗ਼--ਬਗੀਚੇ। ਈਂ ਜਾ--ਇਥੇ।

ਅਰਥ—ਨੰਦ ਲਾਲ ਜੀ ਕਹਿੰਦੇ ਹਨ, ਮੇਰੀਆਂ ਦੋਵੇਂ ਅੱਖਾਂ ਬੜੇ ਵਡੇ ਦਰਿਆ ਸਮਾਨ ਬਣੀਆਂ ਹੋਈਆ ਹਨ। (ਉਨ੍ਹਾਂ ਤੋਂ ਕਲੇ ਹੋਏ) ਮੇਰੇ ਹਰ ਇਕ ਅਥਰੂ ਤੋਂ, ਇਥੋਂ ਦੇ ਸੈਂਕੜੇ ਬਾਗ਼ ਗੀਚੇ ਸਰ-ਸਬ ਹੋ ਜਾਂਦੇ ਹਨ।

ਵ—ਪ੍ਰੀਤਮ ਦੇ ਵਿਛੋੜੇ ਦੇ ਦੁਖ ਕਰਕੇ 'ਮੈ ਨੀਰ ਵਹੇ ਵਹਿ ਚਲੇ ਜੀਉ" ਦੀ ਅਜੇਹੀ ਦਸ਼ਾ ਹੋ ਰਹੀ ਹੈ, ਕਿ ਸੈਂਕੜੇ ਬਾਗਾਂ ਨੂੰ ਸਿੰਜਨ ਜੋਗਾ ਪਾਣੀ ਅੱਖਾਂ ਤੋਂ ਨਿਕਲ ਰਿਹਾ ਹੈ।

ਜਾਬੀ ਉਲਥਾ—

ਆ ਹੇ ਸਤਿਗੁਰ ਸਾਕੀ ਪਯਾਰੇ! ਭਰ ਦੇਹ ਪ੍ਰੇਮ ਪਿਆਲੇ।
ਮਨ ਮਤਵਾਲਾ ਹੋਵੇ ਜਾਣੂ ਰਮਜ਼ਾਂ ਰਬ ਦੀਆਂ ਵਾਲੇ।
'ਮੈਂ ਹਾਂ ਰਬ' ਮਨਸੂਰ ਲਬਾਂ ਤੋਂ ਜਿਉਂ ਬੋਤਲ ਕੁਲ ਕੁਲ ਕੀਤਾ,
ਇਸ ਸ਼ਰਾਬ ਦੀ ਤਾਬ ਝਲਨ ਉਹ ਜੋ ਸੀਸ ਵਢਾਵਣ ਵਾਲੇ।
ਹੇ ਗੁਰ ਜਗਤ ਅੰਧੇਰਾ ਤੁਧੁ ਬਿਨ ਧਰਮ ਨਾ ਨਜ਼ਰੀ ਆਉਂਦਾ,
ਦੇ ਕੇ ਦਰਸ਼ਨ ਚਾਨਣ ਕਰ ਦਿਓ, ਪ੍ਰਕਾਸ਼ ਪੁੰਜ ਮੁਖ ਵਾਲੇ।
ਯਾਦ ਸਾਂਈ ਦੀ ਦਮ ਦਮ ਕੀਤੇ, ਉਮਰ ਸਫਲ ਸਭ ਹੁੰਦੀ ਏ,
ਸ਼ੌਂਕ ਸਾਂਈ ਜਿ ਮਨ ਵਿਚ ਵੱਸੇ, ਜਗ ਮੋਹ ਮਿਟਾਵਣ ਵਾਲੇ।

ਨੈਨ ਮਿਰੇ ਦੋ ਦਰਸ ਪੀਆ ਬਿਨ ਨਿਤ ਨਦੀ ਜਿਉਂ ਵਹਿੰਦੇ ਹਨ
ਸੌ ਸੌ ਬਾਗਾਂ ਨੂੰ ਨਿਤ ਸਿੰਜਨ ਹੰਝੂ ਬਣ ਪ੍ਰਨਾਲੇ ॥ ੪ ॥

ਗ਼ਜ਼ਲ ਨੰ: ੫

**ਰਹ ਰਸਾਨੇ ਰਾਹਿ ਹੱਕ ਆਮਦ ਅਦਬ ॥**
**ਹਮ ਬਦਿਲ ਯਾਦੇ ਖ਼ੁਦਾਓ ਹਮ ਬਲਬ ॥**

ਰਹ–ਰਸਤਾ। ਰਸਾਨੇ–ਪਹੁੰਚਾਉਨ ਵਾਲਾ। ਰਾਹਿ–ਰਸਤਾ ਹੈ। ਹੱਕ–ਰੱਬ ਵਾਹਿਗੁਰੂ। ਆਮਦ–ਆਯਾ ਹੈ। ਅਦਬ–ਸਤਕਾਰ, ਨਿਮ੍ਰਤਾ। ਹਮ–ਭੀ। ਬ ਦਿਲੇ–ਦਿਲ ਨਾਲ, ਮਨ ਨਾਲ । ਯਾਦੇ–ਚਿੰਤਨ ਹੋਵੇ। ਖ਼ੁਦਾ–ਵਾਹਿਗੁਰੂ। ਓ–ਅਤੇ। ਹਮ–ਭੀ। ਬ ਲਬ–ਬੁਲ੍ਹਾਂ ਨਾਲ।

ਅਰਥ–ਵਾਹਿਗੁਰੂ ਤਕ ਪੁਚਾਵਣ ਵਾਲਾ ਰਾਹ ਆਇਆ 'ਅਦਬ'। ਮਨ ਨਾਲ ਭੀ ਵਾਹਿਗੁਰੂ ਯਾਦ ਹੋਵੇ ਅਤੇ ਬੁਲਾਂ ਨਾਲ ਭੀ ਭਾਵ–ਨਿਮ੍ਰਤਾ ਨੂੰ ਧਾਰਨ ਕਰਕੇ ਜਗਜਾਸੂ 'ਮਨ ਸਾਂਈ ਮੁਖਿ ਉਚ... ਦੀ ਅਵਸਥਾ ਪ੍ਰਾਪਤ ਕਰੇ, ਇਹੋ ਰਸਤਾ ਵਾਹਿਗੁਰੂ ਦੇ ਦਰ ਪੁਚਾ... ਵਾਲਾ ਹੈ।

**ਹਰ ਕੁਜਾ ਦੀਦੇਮ ਅਨਵਾਰੇ ਖ਼ੁਦਾ ॥**
**ਬਸ ਕਿ ਅਜ਼ ਸੁਹਬਤ ਬਜ਼ੁਰਗਾਂ ਸ਼ੁਦ ਜਜ਼ਬ ॥**

ਹਰ ਕੁਜਾ–ਹਰ ਇਕ ਜਗ੍ਹਾ ਤੇ। ਦੀ ਦੇਮ–ਵੇਖਿਆ ਹੈ ਮੈਂ। ਅਨਵਾਰੇ–ਨੂਰ ਦਾ ਬ: ਬ:, ਜਲਵਾ। ਖ਼ੁਦਾ–ਵਾਹਿਗੁਰੂ। ਬਸ ਕਿ--ਜਦ। ਅਜ਼--ਤੋਂ। ਸੁਹਬਤ--ਸੰਗਤ। ਬਜ਼ੁਰਗਾਂ -ਭਲੇ ਪੁਰਸ਼ਾਂ, ਮਹਾਤਮਾ ਜਨਾਂ। ਸੁਧ--ਹੋਈ ਹੈ। ਜਜ਼ਬ--ਖਿਚ, ਰੁੱਝ, ਲੱਗਾ।

ਅਰਥ–ਹਰ ਇਕ ਜਗ੍ਹਾ ਵਿਚ ਮੈਂ ਰੱਬ ਦਾ ਨੂਰ ਵੇਖ ਰਿਹਾ ਜਦ ਤੋਂ ਕਿ (ਮੈਨੂੰ) ਸੰਤਾਂ ਦੀ ਸੰਗਤ ਦੀ ਖਿੱਚ ਹੋਈ ਹੈ।

ਭਾਵ—ਸਾਧ ਸੰਗਤ ਦੇ ਪ੍ਰਤਾਪ ਨਾਲ ਇਹ ਜਾਣਿਆ ਹੈ, ਕਿ—

ਅਵਲ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ।
ਏਕ ਨੂਰ ਤੇ ਸਭ ਜਗ ਉਪਜਿਆ ਕਉਣ ਭਲੇ ਕੋ ਮੰਦੇ।
ਲੋਗਾ ਭਰਮ ਨ ਭੂਲਉ ਕੋਈ ॥ ਖਾਲਕ ਖਲਕ ਖਲਕ ਮਹਿ
ਖਾਲਕ ਪੂਰ ਰਹਿਓ ਹੈ ਸੋਈ ॥'

**ਚਸ਼ਮਿ ਮਾ ਗ਼ੈਰ ਅਜ਼ ਜਮਾਲਸ਼ ਵਾ ਨਸ਼ੁਦ ॥**
**ਜਾਂ ਕਿ ਜੁਮਲਹ ਖਲਕ ਰਾ ਦੀਦੇਮ ਰੱਬ ॥**

ਚਸ਼ਮਿ--ਅੱਖਾਂ। ਮਾ--ਮੇਰੀ। ਗ਼ੈਰ--ਬਿਨਾਂ। ਅਜ਼--ਤੋਂ। ਜਮਾਲ--ਰੂਪ। ਸ਼--ਉਸਦੇ। ਵਾ--ਖੁਲ੍ਹੀ। ਨਸ਼ੁਧ--ਨਹੀਂ ਹੋਈ। ਜ਼ਾਂਕਿ--[ਅਜ਼ਾਂਕਿ] ਕਿਉਂਕਿ। ਜ਼ੁਮਲਹ--ਸਾਰੀ, ਸਭ ਦੀ ਸਭ। ਖਲਕ--ਦੁਨੀਆ, ਖਲਕਤ ਰਾ--ਨੂੰ। ਦੀਦੇਮ--ਵੇਖਿਆ ਮੈਂ।

ਅਰਥ—ਮੇਰੀਆਂ ਅੱਖਾਂ ਉਸਦੇ ਰੂਪ ਤੋਂ ਬਿਨਾਂ ਖੁਲ੍ਹੀਆਂ ਹੋਈਆਂ (ਭੀ) ਨਹੀਂ ਖੁਲ੍ਹੀਆਂ। ਕਿਉਂਕਿ ਮੈਂ ਸਾਰੀ ਖਲਕਤ ਨੂੰ ਰੱਬ ਰੂਪ ਕਰ ਕੇ ਵੇਖਿਆ ਹੈ।

ਭਾਵ—ਮੇਰੀਆਂ ਅੱਖਾਂ ਵੇਖਦੀਆਂ ਹਨ 'ਸਰਬ ਰੂਪ ਤੇਰੇ ਨਾਰਾਇਣਾ' ਜਿਵੇਂ:—'ਸਗਲ ਬਨਾਸਪਤਿ ਮੈ ਬੈਸੰਤਰ' ਅਤੇ 'ਸਗਲ ਦੂਧ ਮੈ ਘੀਆ' ਹੈ ਇਵੇਂ ਹੀ:—'ਊਚ ਨੀਚ ਮਹਿ ਜੋਤਿ ਸਮਾਨੀ ਘਟ ਘਟ ਮਾਧਉ ਜੀਆ' ਜਾਂ ਇਉਂ ਆਖੋ, ਜਿਵੇਂ —

ਪੁਹਪ ਮਧ ਜਿਉ ਬਾਸ ਬਸੱਤ ਹੈ ਅਤੇ ਮੁਕਰ ਮਾਹਿ ਜੈਸੇ ਛਾਈ।
ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ ॥
ਬਾਹਰ ਭੀਤਰ ਏਕੋ ਜਾਣਹੁ, ਇਹ ਗੁਰ ਗਿਆਨ ਬਤਾਈ ॥

ਇਹ ਗਿਆਨ ਗੁਰੂ ਦਸਦਾ ਹੈ, ਇਸੇ ਕਰ ਕੇ ਭਾਈ ਸਾਹਿਬ

ਜੀ ਨੇ 'ਬਜ਼ੁਰਗਾਂ' ਦੀ ਸੰਗਤ ਦੱਸੀ ਹੈ।

**ਖ਼ਾਕਿ ਕਦਮਸ਼ ਰੌਸ਼ਨੀਏ ਦਿਲ ਕੁਨਦ ॥**
**ਗਰ ਤੁਰਾ ਬਾ ਸਾਲਕਾਂ ਬਾਸ਼ਦ ਨਸਬ ॥**

ਖ਼ਾਕਿ–ਦੀ ਖ਼ਾਕ, ਧੂੜੀ। ਕਦਮ–ਚਰਨ, ਪੈਰ। ਸ਼--ਉਸਦੇ। ਰੋਸ਼ਨੀ–ਚਾਣਨ, ਪ੍ਰਕਾਸ਼। ਏ--ਨੂੰ। ਦਿਲ--ਮਨ। ਕੁਨਦ--ਕਰਦੀ ਹੈ। ਗਰ--ਜੇਕਰ। ਤੁਰਾ--ਤੇਰਾ। ਬਾ--ਸਾਥ, ਨਾਲ। ਸਾਲਕਾਂ--ਗਿਆਨਵਾਨਾਂ, ਸੰਤਾਂ, ਮਹਾਤਮਾਂ, ਮੁਰਸ਼ਦ। ਬਾਸ਼ਦ--ਹੋ ਜਾਵੇ, ਹੋਵੇ। ਨਸਬ--ਸੰਬੰਧ, ਮੇਲ।

ਅਰਥ–ਉਸਦੇ ਚਰਨਾਂ ਦੀ ਧੂੜੀ ਦਿਲ ਨੂੰ ਚਾਣਨ ਕਰਦੀ ਹੈ। ਜੇਕਰ ਤੇਰਾ ਸੰਤਾਂ ਨਾਲ ਮੇਲ ਹੋਵੇ।

ਭਾਵ–ਇਹ ਮਨ ਅੰਧਾ ਬੋਲਾ ਹੈ, ਇਸ ਨੂੰ ਰੋਸ਼ਨੀ ਬਖਸ਼ਨ ਵਾਲੀ ਸਤਿਗੁਰੂ ਦੇ ਚਰਨਾਂ ਦੀ ਧੂੜੀ ਹੈ, ਪਰ ਜੇਕਰ ਸੰਤਾਂ ਦਾ ਸੰਗ ਪ੍ਰਾਪਤ ਹੋਵੇ ਤਾਂ ਫਿਰ ਉਸ ਚਰਨ-ਰਜ ਦਾ ਪ੍ਰਤਾਪ ਪ੍ਰਗਟ ਹੁੰਦਾ ਹੈ।

**ਕੀਸ੍ਤੁ ਗੋਯਾ ਕੋ ਮੁਰਾਦੇ ਦਿਲ ਨ ਯਾਫ਼ਤ ॥**
**ਹਰ ਕਸੇ ਬਾ ਨਫ਼ਸਿ ਖ਼ੁਦ ਕਰਦਹ ਗ਼ਜ਼ਬ ॥ ੫ ॥**

ਕੀਸ੍ਤੁ [ਕਿ+ਅਸਤ] ਕੌਣ ਹੈ। ਕੋ--ਜਿਸਨੇ। ਮੁਰਾਦੇ--ਮੁਰਾਦ, ਇਛਤ, ਪਦਾਰਥ। ਯਾਫ਼ਤ--ਪ੍ਰਾਪਤ ਕੀਤੀ, ਪਾ ਲਈ। ਹਰ ਕਸੇ--ਜਿਸ ਕਿਸੇ ਨੇ। ਬਾ--ਸਾਥ। ਨਫ਼ਸਿ--ਚੰਚਲ ਮਨ। ਖ਼ੁਦ--ਆਪ, ਆਪਣੇ। ਕਰਦਹ--ਕੀਤਾ ਹੈ। ਗ਼ਜ਼ਬ--ਕੇਹਰ, ਜੰਗ, ਜ਼ੁਲਮ।

ਅਰਥ–ਨੰਦ ਲਾਲ (ਉਹ) ਕੌਣ ਹੈ, ਜਿਸਨੇ ਦਿਲ ਦੀ ਮੁਰਾਦ ਨਹੀਂ ਪਾ ਲਈ। ਜਿਸ ਕਿਸੇ ਨੇ ਆਪਣੇ ਚੰਚਲ ਮਨ ਨਾਲ ਜੰਗ ਕੀਤਾ ਹੈ।

ਭਾਵ–ਮਨ ਅਸਾਧ ਹੈ, ਜਿਸ ਕਿਸੇ ਨੇ ਮਨ ਨੂੰ ਸਾਧ ਲਿਆ ਹੈ,

ਉਸ ਦੀਆਂ ਸਾਰੀਆਂ ਇਛਾਂ ਪੂਰੀਆਂ ਹੋ ਗਈਆਂ ਹਨ,ਤਦੇ ਹੀ ਸਤਿਗੁਰੂ ਜੀ ਨੇ 'ਮਨ ਜੀਤੈ, ਜਗ ਜੀਤ' ਉਚਾਰਿਆ ਹੈ।

ਪੰਜਾਬੀ ਉਲਥਾ–

ਪ੍ਰੀਤਮ ਦੇ ਰਾਹ ਉਪਰ ਜਾਣਾ, ਨਾਲ ਗਰੀਬੀ ਹੁੰਦਾ ਏ।
ਦਿਲ ਵਿਚ ਪ੍ਰੀਤਮ ਪਿਆਰਾ ਵੱਸੇ, ਮੁਖ ਥੀਂ ਸਿਮਰਨ ਹੁੰਦਾ ਏ।
ਜਿਤ ਵਲ ਵੇਖਾਂ,ਉਤ ਵਲ ਸੱਜਣ,ਵਿਖਾਲ ਸੁ ਅਪਨਾ ਰੂਪ ਰਿਹਾ
ਪਰ ਇਹ ਸੁੰਦਰ ਨੂਰੀ ਦਰਸ਼ਨ, ਸਾਧ ਸੰਗਤ ਵਿਚ ਹੁੰਦਾ ਏ।
ਅੱਖਾਂ ਬੰਦ ਨਾ ਖੁਲ੍ਹਨ ਮੂਲੋਂ, ਪ੍ਰੀਤਮ ਤੇਰੇ ਦਰਸ ਬਿਨਾਂ,
ਜਦ ਕਿ ਸਾਰੀ ਖਲਕਤ ਦਾ ਹੀ ਦਰਸਨ ਉਸਦਾ ਹੁੰਦਾ ਏ।
ਦਿਲ ਅੰਨ੍ਹੇ ਨੂੰ ਚਾਨਣ ਕਰਦੀ, ਚਰਨ ਧੂੜਿ ਜੋ ਉਸਦੀ ਏ।
ਪਰ ਜੇ ਤੈਨੂੰ ਪਹਿਲਾਂ ਤੋਂ ਹੀ, ਸੰਗ ਸੰਤ ਦਾ ਹੁੰਦਾ ਏ।
ਦਿਲੀ ਮੁਰਾਦ ਨ ਕਿਸ ੇ ਪਾਈ 'ਗੋਯਾ' ਜ਼ਰਾ ਵਿਚਾਰ ਕਰੀਂ,
ਜਿਸ ਕਿਸ ਦਾ ਆਪਣੇ ਮਨ ਸੇਤੀ ਹਰ ਛਿਨ ਹੀ ਜੰਗ ਹੁੰਦਾ ਏ।੫।

ਗ਼ਜ਼ਲ ਨੰ: ੬

**ਦਿਲ ਅਗਰ ਦਾਨਾ ਬਵਦ ਅੰਦਰ ਕਿਨਾਰ ਸ਼ ਯਾਰ ਹਸੁ॥**
**ਚਸ਼ਮ ਗਰ ਬੀਨਾ ਬਵਦ ਦਰ ਹਰ ਤਰਫ਼ ਦੀਦਾਰ ਹਸੁ॥**

ਦਿਲ–ਮਨ । ਅਗਰ--ਜੇਕਰ । ਦਾਨਾ–ਸਿਆਣਾ, ਸਮਝ ਵਾਲਾ, ਵਿਚਾਰਵਾਨ । ਬਵਦ–ਹੋਵੇ, ਹੋ ਜਾਵੇ । ਅੰਦਰ–ਵਿਚ । ਕਿਨਾਰ–ਬਗਲ, ਬੁਕਲ, ਗੋਦੀ । ਸ਼–ਉਸ । ਯਾਰ–ਪ੍ਰੀਤਮ, ਪਿਆਰਾ ਬੇਲੀ । ਹਸਤ–ਹੈਗਾ ਹੈ, ਹੈ । ਚਸ਼ਮ–ਅੱਖ । ਗਰ--ਅਗਰ, ਜੇਕਰ । ਬੀਨਾ--ਵੇਖਣ ਵਾਲੀ । ਬਵਦ–ਹੋਵੇ । ਦਰ–ਵਿਚ । ਹਰ ਤਰਫ਼–ਸਾਰੀਆਂ ਦਿਸ਼ਾਂ । ਦੀਦਾਰ–ਦਰਸਨ । ਹਸਤ–ਹੈ ।

ਅਰਥ–ਜੇਕਰ ਦਿਲ ਸਿਆਣਾ ਹੋ ਜਾਵੇ, (ਤਾਂ) ਉਸਦੀ ਬਗ਼ਲ

ਵਿਚ ਯਾਰ ਹੈ। ਜੇਕਰ ਅੱਖ ਵੇਖਣ ਵਾਲੀ ਹੋਵੇ, (ਤਾਂ) ਸਾਰੀਆਂ ਤਰਫ਼ ਵਿਚ (ਪ੍ਰੀਤਮ ਦਾ) ਦਰਸ਼ਨ ਹੈ।

**ਹਰ ਤਰਫ਼ ਦੀਦਾਰ ਅੱਮਾ ਦੀਦਹ ਏ ਬੀਨਾ ਕੁਜਾਸ੍ਤ।**
**ਹਰ ਤਰਫ਼ ਤੂਰਸ੍ਤ ਹਰ ਸੂ ਸ਼ੋਲਹਏ ਅਨਵਾਰ ਹਸ੍ਤ॥**

ਦੀਦਾਰ–ਦਰਸ਼ਨ । ਅੱਮਾ–ਲੇਕਿਨ, ਪਰ । ਦੀਦਹ––ਅੱਖ । ਬੀਨਾ–ਵੇਖਣ ਵਾਲੀ। ਕੁਜਾਸਤ–ਕਿਥੇ ਹੈ। ਸੂ–ਤਰਫ਼, ਪਾਸੇ, ਵਲ। ਸ਼ੋਲਹ–ਚੰਗਿਆੜਾ। ਅਨਵਾਰ–ਪ੍ਰਕਾਸ਼, ਰੋਸ਼ਨੀ, ਚਾਣਨ। ਹਸਤ–ਹੈ। ਤੂਰਸਤ–ਤੂਰ ਹੈ, ਅਸਰਾਈਲੀਆਂ ਦੇ ਮੱਤ ਅਨੁਸਾਰ ਇਕ ਪਹਾੜ ਦਾ ਨਾਮ 'ਤੂਰ' ਹੈ, ਜਿਥੇ ਉਨ੍ਹਾਂ ਦੇ ਨਬੀ 'ਮੂਸਾ' ਨੂੰ ਰੱਬ ਦਾ ਦਰਸਨ ਹੋਇਆ, ਉਸੇ ਤੂਰ ਪਹਾੜ ਉਤੇ ਹੀ ਮੂਸਾ ਰੱਬ ਨਾਲ ਗੱਲਾਂ ਕਰਦਾ ਸੀ, ਉਨ੍ਹਾਂ ਦੇ ਮੱਤ ਦੀਆਂ ਕਿਤਾਬਾਂ ਵਿਚ ਲਿਖਿਆ ਹੈ, ਰੱਬ ਦੇ ਦਰਸਨ ਹੋਏ, ਉਸਦੇ ਤੇਜ਼ ਨਾਲ ਪਹਾੜ ਸੜਕੇ ਸੁਰਮਾ ਬਣ ਗਿਆ, ਜੋ ਅਜ ਤਕ ਮੌਜੂਦ ਹੈ।

ਅਰਥ–(ਭਾਵੇਂ) ਸਭ ਪਾਸੇ (ਪ੍ਰੀਤਮ ਦਾ) ਦਰਸਨ ਹੈ, ਪਰ ਵੇਖਣ ਵਾਲੀ ਅੱਖ ਕਿਥੇ ਹੈ ? ਸਭ ਪਾਸੇ 'ਤੂਰ' ਹੈ, ਸਭ ਪਾਸੇ ਚਾਣਨ ਦੇ ਸ਼ੋਅਲੇ ਹਨ।

**ਸਰ ਅਗਰ ਦਾਰੀ ਬਿਰੌ ਸਰ ਰਾ ਬਿਨੇਹ ਬਰ ਪਾਇ ਓ।**
**ਜਾਂ ਅਗਰ ਦਾਰੀ ਨਸਾਰਸ਼ ਕੁਨ ਅਗਰ ਦਰਕਾਰ ਹਸ੍ਤ।**

ਸਰ–ਸਿਰ। ਦਾਰੀ–ਤੂੰ ਰਖਣਾ ਚਾਹੁੰਦਾ ਹੈਂ, (ਭਾਵ–ਸਫਲ ਕੀਤਾ ਲੋੜਦਾ ਹੈਂ) ਬਿਰੌ–ਜਾਹ, ਚਲਕੇ। ਰਾ–ਨੂੰ। ਬਿਨੇਹ–ਰੱਖ ਦੇਹ। ਬਰ–ਉਤੇ। ਪਾਇ–ਪੈਰਾਂ। ਓ–ਉਸਦੇ। ਜਾਂ–ਜਾਨ, ਜਿੰਦ। ਨਸਾਰ–ਕੁਰਬਾਨ, ਵਾਰਨੇ। ਸ਼–ਉਸ ਤੋਂ। ਕੁਨ–ਕਰ। ਦਰਕਾਰ–ਲੋੜ।

ਅਰਥ—ਜੇਕਰ ਤੂੰ ਸਿਰ ਰਖਣਾ ਚਾਹੁੰਦਾ ਹੈਂ (ਤਾਂ) ਜਾਕੇ ਉਸਦੇ ਪੈਰਾਂ ਉਤੇ ਰੱਖ ਦੇਹ ਜੇਕਰ ਜਿੰਦ ਰਖਣੀ ਚਾਹੁੰਦਾ ਹੈਂ ਅਤੇ ਜੇਕਰ (ਤੈਨੂੰ) ਲੋੜ ਹੈ, (ਤਦ ਜਿੰਦ) ਉਸਤੋਂ ਕੁਰਬਾਨ ਕਰ ਦੇਹੁ।

**ਦਸਤ ਗਰ ਦਾਰੀ ਬਿਰੌ ਦਾਮਾਨਿ ਜਾਨਾਂ ਰਾ ਬਗੀਰ॥**
**ਸੂਇ ਊ ਮੇਰੌ ਅਗਰ ਪਾ ਰਾ ਸਰੇ ਰਫਤਾਰ ਹਸ੍ਤ॥**

ਦਸਤ—ਹੱਥ। ਦਾਰੀ—ਤੂੰ ਰਖਨਾ ਚਾਹੁੰਦਾ ਹੈਂ। ਬਿਰੌ—ਜਾਹੁ। ਦਾਮਾਨਿ—ਪੱਲੇ ਨੂੰ। ਜਾਨਾਂ ਰਾ—ਪ੍ਰੀਤਮ ਦਾ। ਬਗੀਰ—ਫੜ ਲੈ। ਸੂਇ ਤਰਫ। ਊ—ਉਸਦੇ ਮਰੌ—ਜਾਓ। ਪਾ ਰਾ—ਪੈਰਾਂ ਨੂੰ। ਸਰੇ—ਤਾਕਤ। ਰਫਤਾਰ—ਤੁਰਨ ਦੀ।

ਅਰਥ ਜੇਕਰ ਹੱਥ ਰਖਣੇ ਚਾਹੁੰਦਾ ਹੈਂ (ਤਾਂ) ਜਾਹੁ, ਪ੍ਰੀਤਮ ਦਾ ਪੱਲਾ ਫੜ ਲੈ। ਉਸਦੇ ਵਲ ਤੁਰਿਆ ਜਾਹੁ, ਜੇਕਰ ਪੈਰਾਂ ਨੂੰ ਤੁਰਨ ਦੀ ਤਾਕਤ ਵਾਲਾ (ਸਮਝਦਾ) ਹੈਂ।

**ਗ਼ੋਸ਼ ਗਰ ਸ਼ੁਨਵਾ ਬਵਦ ਜੁਜ਼ ਨਾਮਿ ਹਕ ਕੈ ਬਿਸ਼ਨਵਦ**
**ਵਰ ਜ਼ਬਾਂ ਗੋਯਾ ਬਵਦ ਦਰ ਹਰ ਸੁਖਨ ਇਸਰਾਰ ਹਸ੍ਤ**

ਗ਼ੋਸ਼—ਕੰਨ। ਗਰ—ਜੇ। ਸ਼ੁਨਵਾ—ਸੁਣਨ ਵਾਲੇ। ਬਵਦ—ਹੋਨ। ਜੁਜ਼—ਬਿਨਾਂ। ਨਾਮਿ ਹਕ—ਵਾਹਿਗੁਰੂ ਦੇ ਨਾਮ ਤੋਂ। ਕੈ—ਕੀ। ਬਿਸ਼ਨਵਦ--ਸੁਣਦਾ ਏ। ਵਰ--ਜੇ। ਜ਼ਬਾਂ--ਜ਼ਬਾਨ, ਜੀਭ। ਗੋਯਾ—ਬੋਲਣ ਵਾਲੀ। (੨) ਕਵੀ ਦਾ ਉਪਨਾਮ। ਬਵਦ—ਹੋਵੇ। ਦਰ—ਵਿਚ। ਸੁਖਨ—ਗੱ ਇਸਰਾਰ—ਭੇਦ, ਰਹਸਯ। ਹਸਤ—ਹੈ।

ਅਰਥ—ਜੇਕਰ ਕੰਨ ਸੁਣਨ ਵਾਲੇ ਹੋਣ, ਤਾਂ ਵਾਹਿਗੁਰੂ ਦੇ ਨਾਮ ਤੋਂ ਬਿਨਾਂ (ਹੋਰ) ਕੀ ਸੁਣਦੇ ਹਨ ? ਜੇ ਜੀਭ ਬੋਲਣ ਵਾਲੀ ਹੋਵੇ, (ਤਾਂ) ਹਰ ਗੱਲ ਵਿਚ ਅਨੋਖੀ ਰਮਜ਼ ਹੈ।

**ਬ੍ਰਿਹਮਨ ਮੁਸ਼ਤਾਕਿ ਬੁਤ ਜ਼ਾਹਿਦ ਫ਼ਿਦਾਏ ਖ਼ਾਨਕਾਹ**

**ਹਰ ਕੁਜਾ ਜਾਮੇ ਮੁਹੱਬਤ ਦੀਦਹਅਮ ਸਰਸਾਰ ਹ**

ਬ੍ਰਿਹਮਨ–ਬ੍ਰਾਹਮਨ। ਮੁਸ਼ਤਾਕਿ–ਪਿਆਰਾ, ਇਛਾਵਾਨ, ਚਾਹੁੰਨ ਵਾਲਾ। ਬੁਤ–ਮੂਰਤੀ,ਰਾਮ–ਕ੍ਰਿਸ਼ਨ ਆਦਿਕ ਦੀ ਪੱਥਰ ਜਾਂ ਧਾਂਤ ਦੀ ਮੂਰਤੀ ਅਥਵਾ ਸਾਲਗ੍ਰਾਮ--ਠਾਕੁਰ ਆਦਿਕ ਬੁਤ ਕਹੇ ਜਾਂਦੇ ਹਨ। ਜ਼ਾਹਿਦ-- ਮੁੱਲਾਂ। ਫਿਦਾਏ–ਕੁਰਬਾਨ ਹੈ। ਖ਼ਾਨਕਾਹ–ਖਾਨਗਾਹ, ਜਿਸ ਗੁੰਮਜ਼ਦਾਰ ਮਕਾਨ ਵਿਚ ਕਬਰ ਬਣੀ ਹੋਵੇ,ਉਸ ਦਾ ਨਾਮ ਖ਼ਾਨਗਾਹ ਹੈ। ਹਰ ਕੁਜਾ– ਸਭਨਾਂ ਜਗ੍ਹਾਂ ਤੇ। ਜਾਮਿ–ਪਿਆਲਾ। ਮੁਹੱਬਤ–ਪ੍ਰੇਮ। ਦੀਦਹਅਮ– ਵੇਖਦਾ ਹਾਂ ਮੈਂ। ਸਰਸਾਰ–ਭਰਿਆ ਹੋਇਆ।

ਅਰਥ–ਬ੍ਰਾਹਮਨ (ਠਾਕੁਰ ਆਦਿਕ) ਮੂਰਤੀਆਂ ਨੂੰ ਚਾਹੁੰਨ ਵਾਲਾ ਹੈ ਅਤੇ ਮੁੱਲਾਂ ਖ਼ਾਨਗਾਹਾਂ ਤੋਂ ਕੁਰਬਾਨ ਹੁੰਦਾ ਹੈ। (ਪਰ) ਮੈਂ ਹਰ ਜਗ੍ਹਾ ਵਿਚ ਪ੍ਰੇਮ ਦਾ ਪਿਆਲਾ ਭਰਿਆ ਹੋਇਆ ਵੇਖਿਆ ਹੈ।

**ਬੇ ਅਦਬ ਪਾ ਰਾ ਮਨਿਹ ਮਨਸੂਰ ਵਸ਼ ਦਰ ਰਾਹਿ ਇਸ਼ਕ**
**ਰਹ ਰਵੇ ਈਂ ਰਾਹ ਰਾ ਅੱਵਲ ਕਦਮ ਬਰ ਦਾਰ ਹਸ**

ਬੇ ਅਦਬ–ਗੁਸਤਾਖ਼, ਸਤਕਾਰ ਤੋਂ ਹੀਨਾ। ਪਾ ਰਾ–ਪੈਰ ਨੂੰ। ਮਨਿਹ– ਨਾ ਰਖ। ਮਨਸੂਰ ਵਸ਼–ਵਾਂਗੂ। ਦਰ–ਵਿਚ। ਰਾਹਿ–ਰਸਤੇ ਦੇ। ਇਸ਼ਕ –ਪ੍ਰੇਮ। ਰਹ ਰਵੇ–ਰਾਹ ਉਤੇ ਜਾਣ ਵਾਲੇ, ਰਾਹੀ, ਮੁਸਾਫਰ। ਈਂ–ਇਸ। ਰਾ –ਰਸਤੇ। ਰਾ–ਦਾ। ਅੱਵਲ–ਪਹਿਲਾ। ਬਰ–ਉਤੇ। ਦਾਰ–ਸੂਲੀ। ਹਸਤ–ਹੈ।

ਅਰਥ–ਬੇ ਅਦਬ (ਹੋਕੇ) ਪੈਰ ਨਾ ਰੱਖ, ਮਨਸੂਰ ਵਾਂਗੂ ਪ੍ਰੇਮ ਦੇ ਰਾਹ ਵਿਚ। ਇਸ ਰਾਹ ਦੇ ਰਾਹੀ ਦਾ ਪਹਿਲਾ ਕਦਮ ਸੂਲੀ ਉਤੇ ਹੈ।

**ਹਰ ਚਿ ਦਾਰੀ ਦਰ ਬਸਾਤੇ ਖ਼ੁਦ ਨਸਾਰੇ ਯਾਰ ਕੁਨ**
**ਗਰ ਤੁਰਾ ਮਾਨਿੰਦ ਗੋਯਾ ਤਬਅ ਗੌਹਰ ਬਾਰ ਹਸ**

ਹਰ ਚਿ–ਜੋ ਕੁਝ ਭੀ। ਦਾਰੀ ਰਖਦਾ ਹੈਂ। ਦਰ–ਵਿਚ। ਬਸਾਤੇ–ਪੂੰਜੀ ਦੇ,

ਮੂੜੀ ਦੇ। ਖ਼ੁਦ–ਆਪਣਾ ਆਪ। ਨਸ਼ਾਰੇ–ਵਾਰਨੇ, ਸਦਕੇ, ਕੁਰਬਾਣ। ਯਾਰ–ਪ੍ਰੀਤਮ। ਕੁਨ–ਕਰ। ਗਰ–ਜੇਕਰ। ਤੁਰਾ–ਤੇਰਾ। ਮਾਨਿੰਦ–ਵਾਂਗੂੰ। ਤਬਅ–ਸੁਭਾਵ। ਗੌਹਰ–ਮੋਤੀ। ਬਾਰ–ਬਾਰਸ਼ ਕਰਨ ਵਾਲੇ।

ਅਰਥ–ਜੋ ਕੁਝ ਵੀ ਪੂੰਜੀ ਵਿਚ ਰਖਦਾ ਹੈਂ, ਆਪਣੇ ਯਾਰ ਤੋਂ ਵਾਰਨੇ ਕਰ ਦੇਹ। ਜੇਕਰ ਤੈਨੂੰ ਨੰਦ ਲਾਲ ਵਾਂਗੂੰ ਮੋਤੀਆਂ ਦੀ ਬਾਰਸ਼ ਕਰਨ ਵਾਲਾ ਸੁਭਾਵ (ਮਿਲਿਆ) ਹੈ।

ਪੰਜਾਬੀ ਉਲਥਾ–

ਦਿਲ ਦੀਵਾਨਾ ਹੋਇ ਜਿ ਦਾਨਾ ਵਿਚ ਬੁਕਲ ਦੇ ਸਾਂਈ ਏ।
ਹੋਵੇ ਅੱਖ ਜਿ ਵੇਖਣ ਵਾਲੀ, ਦਿਸਦਾ ਸਭਨੀ ਥਾਂਈ ਏ।
ਸਭਨੀ ਪਾਸੀਂ ਦਰਸਨ ਉਸਦਾ, ਵੇਖਣ ਵਾਲੀ ਅੱਖ ਨਹੀਂ,
ਹਰ ਥਾਂ ਤੂਰ ਤੇ ਨੂਰ ਮਾਹੀ ਦਾ, ਨਿਤ ਪ੍ਰਕਾਸ਼ ਕਰਾਈ ਏ।
ਸਿਰ ਸਫਲਾ ਜੇ ਕੀਤਾ ਚਾਹੇਂ, ਰਖ ਪੀਆ ਦੇ ਚਰਨਾਂ ਤੇ,
ਜਿੰਦਗੀ ਸਦਕੇ ਕਰ ਤੂੰ ਅਪਨੀ, ਜੇ ਚਾਹਿੰ ਕਰ ਸਫਲਾਈ ਏ।
ਜੇ ਹੱਥਾਂ ਨੂੰ ਰਖਨਾ ਲੋੜੇਂ, ਫੜ ਪ੍ਰੀਤਮ ਦਾ ਪੱਲਾ ਤੂੰ,
ਪੈਰਾਂ ਨਾਲ ਚਲਨਾ ਚਾਹੇਂ, ਜਾਵੇਂ ਗੁਰ ਵਲ ਧਾਈ ਏ।
ਕੰਨੀ ਜੇ ਕੁਝ ਸੁਣਨਾ ਲੋੜੇਂ ਨਾਮ ਬਿਨਾਂ ਹੋਰ ਸੁਣਨਾ ਕੀ ?
ਜੀਭ ਬੋਲਣਾ ਜੇਕਰ ਚਾਹੇਂ, ਹਰ ਗਲ ਨਾਮ ਅਲਾਈ ਏ।
ਬ੍ਰਾਮ੍ਹਨ ਮਸਤ ਦਿਵਾਲੇ ਹੋਯਾ ਖ਼ਾਨਗਾਹ ਸੰਗ ਮੁਲਾਂ ਭੀ,
ਹਰ ਥਾਂ ਭਰਿਆ ਪ੍ਰੇਮ ਪਿਆਲਾ ਮੈਨੂੰ ਦਿਸ ਰਿਹਾਈ ਏ।
ਜਿਉ ਮਨਸੂਰ ਬਿ ਅਦਬ ਹੋਇਕੇ ਰਾਹ ਇਸ਼ਕ ਪੈਰ ਪਾਵੀਂ ਨਾ,
ਏਸ ਪੰਧ ਦੇ ਪਾਂਧੀ ਪਹਿਲਾਂ ਸੂਲੀ ਕਦਮ ਟਿਕਾਈ ਏ।
ਜੁ ਕੁਝ ਮੂੜੀ ਰਖਨਾ ਏਂ ਪਲੇ ਵਾਰੀਂ ਅਪਨੇ ਯਾਰ ਉਤੋਂ,
ਨੰਦ ਲਾਲ ਜਿਉਂ ਅੱਖ ਤੇਰੀ ਮੋਤੀ ਛਹਬਰ ਲਾਈ ਏ॥੬॥

ਗ਼ਜ਼ਲ ਨੰ: ੭

## ਗਦਾਇ ਕੂਏ ਤੁਰਾ ਮੈਲਿ ਬਾਦਸ਼ਾਹੀ ਨੇਸਤ ॥
## ਹਵਾਇ ਸਲਤਨਤੋ ਜ਼ੌਕਿ ਕਜ ਕੁਲਾਹੀ ਨੇਸਤ ॥

ਗਦਾਇ–ਫ਼ਕੀਰ, ਮੰਗਤਾ। ਕੂਏ–ਕੂਚੇ, ਗਲੀ, ਸਟਰੀਟ। ਤੁਰਾ–ਤੇਰਾ, ਤੇਰੇ। ਮੈਲਿ–ਇੱਛਾ, ਖ਼ਾਹਸ, ਲੋੜ। ਨੇਸਤ–[ਨ+ਅਸਤ] ਨਹੀਂ ਹੈ। ਹਵਾਇ–ਕਾਮਨਾ, ਇਛਾ, ਖਾਹਸ਼। ਸਲਤਨਤੋ–ਰਾਜ। ਜ਼ੌਕਿ–ਚਾਉ, ਉਤਸ਼ਾਹ। ਕਜ ਕੁਲਾਹੀ–ਵਿੰਗੀ ਟੋਪੀ, (ਫ਼ਾਰਸ ਦੇ ਬਾਦਸ਼ਾਹ ਦੇ ਸਿਰ ਉਤੇ ਵਿੰਗਾ ਕਰਕੇ ਤਾਜ਼ ਪਹਿਨਾਯਾ ਜਾਂਦਾ ਸੀ, ਇਸ ਕਰਕੇ ਸ਼ਾਹੀ ਤਾਜ ਦਾ ਨਾਮ ਹੀ) 'ਕਜ ਕੁਲਾਹੀ' ਮਸ਼ਹੂਰ ਹੋ ਗਿਆ ਹੈ।

ਅਰਥ–ਤੇਰੇ ਕੂਚੇ ਦੇ ਭਿਖਾਰੀ ਨੂੰ ਬਾਦਸ਼ਾਹੀ ਦੀ ਇਛਾ ਨਹੀਂ ਹੈ। ਨਾ ਰਾਜ ਦੀ ਇਛਾ ਹੈ, ਨਾ ਤਾਜ਼ ਦਾ ਚਾਉ ਹੈ।

## ਹਰਾਂ ਕਿ ਮਮਲਕਤੇ ਦਿਲ ਗਰਿਫ਼ਤੋ ਸੁਲਤਾਂ ਸ਼ੁਦ ॥
## ਕਸੇ ਕਿ ਯਾਫ਼ਤ ਤੁਰਾ ਹਮਚੁ ਊ ਸਿਪਾਹੀ ਨੇਸਤ ॥

ਹਰਾਂ ਕਿ–[ਹਰ+ਆਂ+ਕਿ] ਜਿਸ ਕਿਸੇ ਮਮਲਕਤ–ਰਾਜਧਾਨੀ, ਬਾਦਸ਼ਾਹਤ। ਗਰਿਫ਼ਤੋ–ਪਾਈ ਹੈ। ਸੁਲਤਾਂ–ਸੁਲਤਾਨ, ਸ਼ਹਿਨਸ਼ਾਹ। ਸ਼ੁਦ–ਹੋ ਗਿਆ। ਕਸੇ ਕਿ–ਜਿਸਨੇ। ਯਾਫ਼ਤ–ਪਾ ਲਿਆ। ਤੁਰਾ–ਤੈਨੂੰ। ਹਮਚੁ–ਸਮਾਨ। ਊ–ਉਸਦੇ। ਸਿਪਾਹੀ–ਬਹਾਦਰ ਸੂਰਮਾ। ਨੇਸਤ–ਨਹੀਂ ਹੈ।

ਅਰਥ–ਜਿਸ ਕਿਸੇ ਨੇ ਦਿਲ ਦੀ ਰਾਜਧਾਨੀ ਪਾਈ ਹੈ, ਉ ਸ਼ਹਿਨਸ਼ਾਹ ਹੋ ਗਿਆ ਹੈ। ਜਿਸਨੇ ਕਿ ਤੈਨੂੰ ਪਾ ਲਿਆ ਹੈ, ਉਸ ਬਰਾਬਰ (ਦਾ ਹੋਰ ਕੋਈ) ਯੋਧਾ ਨਹੀਂ ਹੈ।

## ਗਦਾਇ ਕੂਇ ਤੋ ਬਾਦਸ਼ਾਹਿ ਹਰ ਦੂ ਸਰਾਸਤ

## ਅਸੀਰਿ ਖ਼ਤੇ ਤੁਰਾ ਹਾਜਤੇ ਰਿਹਾਈ ਨੇਸ੍ਤ

ਗਦਾਇ--ਮੰਗਤਾ, ਭਿਖਾਰੀ। ਕੂਇ ਤੋ--ਤੇਰੇ ਕੂਚੇ ਦਾ। ਹਰ--ਸਾਰੇ। ਦੂ--ਦੋਵੇਂ, ਦੋਹਾਂ। ਸਰਾਮਦ--[ਸਰ + ਅਸਤ] ਲੋਕ ਹਨ। ਅਸੀਰਿ--ਕੈਦੀ। ਖ਼ਤੇ--ਕਾਲੀ ਕਾਲੀ ਮਸ, ਜੋ ਦਾੜ੍ਹੀ ਦੇ ਆਉਣ ਤੋਂ ਪਹਿਲਾਂ ਮਰਦ ਦੇ ਚੇਹਰੇ ਉਤੇ ਦਿੱਸਦੀ ਹੈ। ਹਾਜਤੇ--ਲੋੜ। ਤੁਰਾ--ਤੇਰੀ। ਰਿਹਾਈ--ਛੁਟਕਾਰਾ, ਅਜ਼ਾਦੀ। ਨੇਸਤ--ਨਹੀਂ ਹੈ।

ਅਰਥ--ਤੇਰੇ ਕੂਚੇ ਦਾ ਮੰਗਤਾ ਦੋਹਾਂ ਲੋਕਾਂ ਦਾ ਬਾਦਸ਼ਾਹ ਹੈ। ਮਸਫ਼ਿੰਨੇ (ਮੁਖੜੇ ਦੇ ਦਰਸ਼ਨ) ਕੈਦੀ ਨੂੰ ਛੁਟਕਾਰੇ ਦੀ ਲੋੜ ਨਹੀਂ ਹੈ।

## ਕੁਦਾਮ ਦੀਦਾਹ ਕਿ ਦਰ ਵੈ ਸਵਾਦਿ ਨੂਰਿ ਤੋ ਨੇਸ੍ਤ
## ਕੁਦਾਮ ਸੀਨਹ ਕਿ ਓ ਮਖ਼ਜ਼ਨੇ ਇਲਾਹੀ ਨੇਸ੍ਤ

ਕੁਦਾਮ--ਕੇਹੜੀ। ਦੀਦਾਹ ਅੱਖ। ਕਿ--ਜੋ ਇਸ। ਦਰ--ਵਿਚ। ਸਵਾਦਿ--ਸੁਰਮਾ। ਨੂਰਿ--ਚਾਣਨ, ਰੱਬੀ ਪ੍ਰਕਾਸ਼ ਦਾ ਜਲਵਾ। ਤੋ--ਤੇਰਾ। ਨੇਸਤ--ਨਹੀਂ ਹੈ। ਸੀਨਹ--ਸੀਨਾ, ਛਾਤੀ। ਕਿ ਓ--ਜਿਸ, ਜੇਹੜੀ। ਮਖਜ਼ਨੇ--ਖਜ਼ਾਨਾ। ਇਲਾਹੀ--ਰੱਬੀ।

ਅਰਥ--ਉਹ ਕੇਹੜੀ ਅੱਖ ਹੈ, ਜਿਸ ਵਿਚ 'ਨੂਰ' ਦਾ ਸੁਰਮਾ ਨਹੀਂ ਹੈ। ਉਹ ਕੇਹੜਾ ਸੀਨਾ ਹੈ, ਜੋ ਰੱਬੀ ਖ਼ਜ਼ਾਨਾ ਨਹੀਂ ਹੈ।

## ਫ਼ਿਦਾਇ ਓ ਸ਼ੌ ਉਜ਼ਰੇ ਮਖ਼ਾਹ ਐ 'ਗੋਯਾ'
## ਕਿ ਦਰ ਤਰੀਕੈ ਮਾ ਜਾਇ ਉਜ਼ਰ-ਖ਼੍ਵਾਹੀ ਨੇਸ੍ਤ॥੭॥

ਫ਼ਿਦਾਇ--ਕੁਰਬਾਨ, ਸਦਕੇ, ਵਾਰੀ, ਘੋਲੀ। ਓ--ਉਸ ਤੋਂ। ਸ਼ੌ--ਹੋ। ਉਜ਼ਰ--ਬਹਾਨਾ, ਇਨਕਾਰ। ਮਖ਼ਾਹ--ਨਾ ਕਰ। ਐ--ਹੇ। ਗੋਯਾ--ਨੰਦ ਲਾਲ। ਕਿ--ਜੋ। ਦਰ--ਵਿਚ। ਤਰੀਕੈ--ਤਰੀਕਤ, ਪੰਥ, ਰਸਤਾ। ਮਾ- ਮੇਰੇ, ਸਾਡੇ। ਜਾਇ--ਜਗ੍ਹਾਂ। ਉਜ਼ਰ ਖ਼੍ਵਾਹੀ--ਬਹਾਨਾ ਕਰਨਾ, ਇਨਕਾਰ ਕਰਨ ਲਈ ਬਹਾਨੇ ਬਾਜ਼ੀ।

ਅਰਥ--ਹੇ ਨੰਦ ਲਾਲ ! ਉਸ ਤੋਂ ਕੁਰਬਾਨ ਹੋ, ਬਹਾਨਾ ਨ ਕਰ। ਕਿਉਂ ਜੋ ਸਾਡੇ ਰਾਹ ਵਿਚ ਉਜ਼ਰ ਕਰਨ ਦੀ ਜਗ੍ਹਾ ਹੀ ਨਹੀਂ ਹੈ

ਪੰਜਾਬੀ ਉਲਥਾ--

ਦਰ ਤਿਰੇ ਦੇ ਮੰਗਤੇ ਤਾਈਂ, ਤਿਸ ਸ਼ਾਹੀ ਦੀ ਲੋੜ ਨਹੀਂ।
ਨਾਂ ਉਹ ਤਖਤ ਜੜਾਊ ਮੰਗੇ, ਤਾਜ ਸ਼ਾਹੀ ਦੀ ਲੋੜ ਨਹੀਂ।
ਜਿਸ ਨੇ ਮਨ ਵੈਰੀ ਨੂੰ ਜਿੱਤਿਆ, ਸੱਚਾ ਉਹ ਸੁਲਤਾਨ ਹੋਯਾ।
ਨਹੀ ਵਰਿਆਮ ਸੂਰਮਾ ਜਗ ਜਿਨਿ, ਹਉਮੈ ਢਾਹੀ ਲੋੜ ਨਹੀਂ।
ਦੋਹੂੰ ਲੋਕਾਂ ਦੇ ਸਾਹਿਬ ਹੋਏ, ਦਰ ਤੇਰੇ ਦੇ ਮੰਗਤੇ ਸਨ,
ਦਰਸ਼ਨ ਪ੍ਰੇਮ ਫਾਸ ਜੋ ਫਾਸੇ, ਇਛਤ ਰਿਆਈ ਲੋੜ ਨਹੀਂ।
ਹਰ ਇਕ ਅੱਖ ਅੰਦਰ ਇਹ ਸੁਰਮਾ, ਨੂਰ ਪਿਆਰਾ ਤੇਰਾ ਜੋ,
ਹਰ ਇਕ ਸੀਨਾ ਬਣਿਆ ਬੈਠਕ, ਹੋਰ ਬਨਾਈ ਲੋੜ ਨਹੀਂ।
ਤਨ ਮਨ ਵਾਰ ਪ੍ਰੀਤਮ ਉਤੋਂ, ਉਜ਼ਰ ਜ਼ਰਾ ਕੋਈ ਕਰੀਂ ਨਹੀਂ,
ਨੰਦ ਲਾਲ ਵਿਚ ਮੱਤ ਅਸਾਡੇ, ਉਜਰ ਖਾਹੀ ਦੀ ਲੋੜ ਨਹੀਂ।

ਗ਼ਜ਼ਲ ਨੰ: ੮

## ਅਜ਼ ਪੇਸ਼ ਚਸ਼ਮ ਆਂ ਬੁਤੇ ਨਾ-ਮਿਹਰਬਾਂ ਗੁਜ਼ਸ਼੍ਤ॥
## ਜਾਨਾ ਗੁਜ਼ਸ਼੍ਤ ਤਾ ਜ਼ਿ ਰਹੇ ਦੀਦਹ ਜਾਂ ਗੁਜ਼ਸ਼੍ਤ।

ਅਜ਼–ਸੇ, ਕੋਲੋਂ। ਪੇਸ਼ਿ–ਅਗੋਂ। ਚਸ਼ਮ–ਅੱਖਾਂ। ਆਂ–ਉਹ। ਬੁਤੇ–ਸ਼ਕਲ ਮੂਰਤੀ, ਕੱਦ, ਸਰੀਰ। ਨਾਂ-ਮਿਹਰਬਾਂ–ਜੋ ਮੇਹਰਬਾਨ ਨਹੀਂ, ਬੇਦਰਦ, ਬੇਤਰਸ। ਜਾਨਾ–ਪਿਆਰਾ। ਗੁਜਸਤ–ਲੰਘਿਆ। ਤਾ–ਤਦ। ਜ਼ਿ–ਤੋਂ। ਰਹੇ–ਰਾਹ, ਰਸਤੇ। ਦੀਦਹ–ਅੱਖਾਂ। ਜਾਂ--ਜਾਨ, ਜਿੰਦ, ਜੀਵਨ ਸ਼ਕਤੀ।

ਅਰਥ--(ਮੇਰੀਆਂ) ਅੱਖਾਂ ਦੇ ਅਗੋਂ (ਅੱਜ) ਉਹ ਬੇਦਰਦ ਮੂਰਤੀ ਲੰਘ ਗਈ ਹੈ। (ਜਦ ਤੋਂ) ਪਿਆਰਾ ਕੋਲੋਂ ਲੰਘਿਆ ਹੈ, ਤਦ ਤੋਂ ਅੱਖਾਂ ਦੇ ਰਾਹ ਜਿੰਦ ਲੰਘ ਗਈ ਹੈ।

**ਰੰਗਸ਼ ਕਬੂਦ ਕਰਦ ਦਿਲਸ਼ ਪੁਰ ਸ਼ਰਾਰ ਸਾਖ਼੍ਤ ॥**
**ਅਜ਼ ਬਸ ਕਿ ਦੂਦ ਆਹਿ ਮਨ ਅਜ਼ ਆਸਮਾਂ ਗੁਜ਼ਸ਼੍ਤ ॥**

ਰੰਗ ਸ਼-ਰੰਗ ਉਸਦਾ। ਕਬੂਦ-ਨੀਲਾ। ਕਰਦ-ਕੀਤਾ। ਦਿਲਸ਼-ਦਿਲ ਉਸਦਾ। ਪੁਰ--ਭਰਿਆ ਹੋਇਆ। ਸ਼ਰਾਰ-ਸ਼ੋਅਲੇ, ਚੰਗਿਆੜੇ। ਸਾਖ਼ਤ-ਬਨਾਯਾ। ਅਜ਼ ਬਸ ਕਿ-ਜਦ ਤੋਂ। ਦੂਦ--ਧੂੰਆਂ। ਆਹਿ-ਆਹੀਂ ਹਾਹੁਕੇ, ਦਰਦ ਭਰੇ ਸਾਹ। ਮਨ-ਮੇਰੇ। ਆਸਮਾਂ-ਆਸਮਾਨ, ਆਕਾਸ਼। ਗੁਜ਼ਸਤ--ਲੰਘ ਗਿਆ।

ਅਰਥ--ਉਸਦਾ ਰੰਗ ਨੀਲਾ ਕਰ ਦਿੱਤਾ ਅਤੇ ਉਸਦਾ ਦਿਲ ਚੰਗਿਆੜਿਆਂ ਦਾ ਭਰਿਆ ਹੋਇਆ ਬਣਾ ਦਿੱਤਾ। ਜਦੋਂ ਕਿ ਮੇਰੀਆਂ ਆਹੀਂ ਦਾ ਧੂੰਆਂ ਅਸਮਾਨ ਵਿਚੋਂ ਲੰਘਿਆ।

ਭਾਵ--ਅਕਾਸ ਵਿਚ ਨੀਲਤਾ ਤੇ ਅਕਾਸ ਦੇ ਅੰਦਰਲੀ ਗਰਮੀ ਕਿਥੋਂ ਪੈਦਾ ਹੋਈ ਹੈ, ਭਾਈ ਸਾਹਿਬ ਕਹਿੰਦੇ ਹਨ, ਮੇਰੀਆਂ ਆਹੀਂ ਨੇ ਹੀ ਉਸਦੀ ਏਹ ਹਾਲਤ ਕੀਤੀ ਹੈ।

**ਮਾਰਾ ਬਯਕ ਇਸ਼ਾਰਹੇ ਅਬਰੂ ਸ਼ਹੀਦ ਕਰਦ ॥**
**ਅਕਨੂੰ ਇਲਾਜ ਨੇਸ੍ਤ ਕਿ ਤੀਰ ਅਜ਼ ਕਮਾਂ ਗੁਜ਼ਸ਼੍ਤ ॥**

ਬ-ਨਾਲ, ਸਾਥ। ਯਕ-ਇਕ। ਅਬਰੂ-ਭਵਾਂ, ਪਲਕਾਂ (ਭਾਵ-ਅਖਾਂ)। ਇਸ਼ਾਰਹੇ-ਸ਼ੈਨਤ। ਸ਼ਹੀਦ ਕਰਦ-ਜ਼ਖਮੀ ਕਰ ਦਿਤਾ। ਅਕਨੂੰ--ਹੁਣ। ਨੇਸਤ-ਨਹੀਂ ਹੈ। ਕਿ-ਜਦ। ਅਜ਼-ਤੋਂ। ਕਮਾਂ-ਕਮਾਨ, ਧਨਖ। ਗੁਜਸਤ--ਨਿਕਲ ਗਿਆ।

ਅਰਥ--ਭਵਾਂ ਦੀ ਇਕ ਸੈਨਤ ਨਾਲ ਮੈਨੂੰ ਸ਼ਹੀਦ ਕਰ ਦਿਤਾ ਹੈ। ਹੁਣ (ਕੋਈ) ਇਲਾਜ ਨਹੀਂ ਹੈ, ਜਦ ਕਿ ਤੀਰ ਕਮਾਨ ਵਿਚੋਂ ਨਿਕਲ ਗਿਆ ਹੈ।

**ਯਕ ਦਮ ਬਖ਼ੇਸ਼ ਰਾਹਿ ਨ ਬੁਰਦਮ ਕਿ ਕੀਸਤਮ ॥**
**ਐ ਵਾਇ ਨਕਦ ਜ਼ਿੰਦਗੀਅਮ ਰਾਇਗਾਂ ਗੁਜ਼ਸ੍ਤ ॥**

ਯਕ ਦਮ–ਇਕ ਸ੍ਵਾਸ । ਬਖ਼ੇਸ਼--ਆਪਣੇ ਵਲ । ਰਾਹਿ–ਰਸਤਾ । ਨ–ਨਹੀਂ ਬੁਰਦਮ–ਲੈ ਗਿਆ । ਕਿ--ਜੋ । ਕੀਸਤ-ਕੌਣ ਹਾਂ । ਮ--ਮੈ । ਐ ਵਾਇ–ਸ਼ੋਕ ਹੈ । ਨਕਦ–ਦੌਲਤ, ਅਮੋਲਕ ਪਦਾਰਥ । ਜ਼ਿੰਦਗੀਅਮ–ਮੇਰਾ ਜੀਵਨ । ਰਾਇਗਾਂ–ਬਿਅਰਥ । ਗੁਜ਼ਸਤ–ਜਾ ਰਿਹਾ ।

ਅਰਥ--ਇਕ ਸ੍ਵਾਸ ਭਰ ਵੀ ਆਪਣੇ ਰਾਹ ਵੱਲ (ਵਿਚਾਰ ਨੂੰ) ਨਹੀਂ ਲੈ ਗਿਆ ਕਿ ਮੈਂ ਕੌਣ ਹਾਂ ? ਅਫ਼ਸੋਸ ਹੈ, (ਕਿ) ਮੇਰਾ ਜੀਵਨ (ਰੂਪ) ਪਦਾਰਥ ਬਿਅਰਥ ਜਾ ਰਿਹਾ ਹੈ !

**ਹਰਗਿਜ਼ ਬਸੈਰਿ ਰੋਜ਼ਾ ਏ ਰੁਜ਼ਵਾਂ ਨ ਮੇ-ਰਵਦ ॥**
**ਗੋਯਾ ਕਸੇ ਕਿ ਜਾਨਬੇ ਕੂਏ ਬੁਤਾਂ ਗੁਜਸ੍ਤ ॥ ੯ ॥**

ਹਰ ਗਿਜ਼–ਕਦੇ ਭੀ । ਬ ਸੈਰਿ–ਸੈਰ ਕਰਨ ਲਈ । ਰੋਜ਼ਾਇ–ਬਹਿਸਤ ਦੇ । ਰੁਜ਼ਵਾ–ਰੋਜ਼ਾ, (੨) ਬਾਗਾਂ । ਮੇਰਵਦ–ਜਾਂਦਾ ਹੈ । ਕਸੇ ਕਿ–ਜੇਹੜਾ ਕੋਈ । ਜਾਨਬੇ–ਵਲ । ਕੂਏ–ਕੂਚੇ । ਬੁਤਾਂ–ਭਾਵ ਵਿਚ ਮਾਸ਼ੂਕ ਹੈ ।

ਅਰਥ–(ਉਹ) ਕਦੇ ਭੀ ਬਹਿਸ਼ਤ ਦੇ ਰੋਜੇ (ਜਾਂ ਬਾਗ਼ਾਂ) ਦੀ ਸੈਰ ਨੂੰ ਨਹੀਂ ਜਾਂਦਾ। ਹੇ ਨੰਦ ਲਾਲ ! ਜੇਹੜਾ ਕਿ ਮਸ਼ੂਕ [ਸਤਿਗੁਰੂ] ਦੇ ਕੂਚੇ ਵਲ ਦੀ ਲੰਘ ਗਿਆ ਹੈ।

ਭਾਵ--ਸਤਿਗੁਰੂ ਦੀ ਗਲੀ [ਸਤਸੰਗ] ਵਲ ਜਾਣ ਵਾਲੇ ਪੁਰਸ਼ ਨੂੰ ਸੁਰਗ ਵਿਚ ਜਾਣ ਦੀ ਇਛਾ ਨਹੀਂ ਰਹਿੰਦੀ ਤੇ ਨਰਕ ਵਲੋਂ ਡਰ ਨਹੀਂ ਰਹਿੰਦਾ, ਉਹ ਦੋਹਾਂ ਵਲੋਂ ਬੇਪਰਵਾਹ ਹੁੰਦਾ ਹੈ, ਜੈਸਾ--'ਨਰਕ ਸੁਰਗ ਤੇ ਮੈ ਰਹਿਓ ਸਤਿਗੁਰ ਕੇ ਪ੍ਰਸਾਦਿ ।'

ਅਥਵਾ--'ਕਿਆ ਨਰਕ ਕਿਆ ਸੁਰਗ ਵਿਖਰਾ ਸੰਤਨ ਦੋਊ ਰਾਧੇ॥
ਹਮ ਕਾਹੂ ਕੀ ਕਾਨ ਨ ਕਢਿਤੇ ਅਪਨੇ ਗੁਰ ਪ੍ਰਸਾਦੇ॥'

ਪੰਜਾਬੀ ਉਲਥਾ--

ਲੰਘ ਗਿਆ ਉਹ ਅੱਖਾਂ ਅਗੋਂ ਬਿਦਰਦ ਮੇਰਾ ਦਿਲ ਜਾਨੀ।
ਯਾਰ ਕੀ ਲੰਘਿਆ ਰਾਹ ਨੈਣਾਂ ਦੇ ਮੇਰੀ ਜਿੰਦ ਸਿਧਾਨੀ।
ਤਾਰੇ ਚਮਕਨ ਸ਼ੋਅਲੇ ਅੱਗ ਦੇ ਰੰਗ ਹੋਇਆ ਕਿਉਂ ਨੀਲਾ,
ਵਿਛੁੜੇ ਦਿਲ ਮੇਰੇ ਦੀਆਂ ਆਹੀਂ ਵਿਚ ਅਕਾਸ਼ ਗਈਆਂ ਨੀ।
ਉਸਦੇ ਪਲਕਾਂ ਦੀ ਇਕ ਸੈਨਤ ਮੈਨੂੰ ਜ਼ਖਮੀ ਕੀਤਾ,
ਕੋਈ ਇਲਾਜ ਨਾ ਹੁਣ ਹੋ ਸਕਦਾ, ਨਿਕਲਿਆ ਤੀਰ ਕਮਾਨੀ।
ਇਕ ਪਲ ਛਿਨ ਭੀ 'ਆਪੁ' ਨ ਲੱਭਾ, ਮੈਂ ਕੀ ਕਿਥੋਂ ਆਯਾ?
ਹਾਇ! ਸ਼ੋਕ ਇਹ ਜਨਮ ਪਦਾਰਥ, ਬਿਰਥਾ ਉਮਰ ਵਿਹਾਨੀ।
ਰੋਜ਼ੇ ਬਾਗ਼ ਜੋ ਵਿਚ ਬਹਿਸ਼ਤਾਂ, ਤਿਸਦੀ ਸੈਰ ਨਾ ਜਾਂਦੇ ਓ,
ਪ੍ਰੀਤਮ ਦੇ ਕੂਚੇ ਵਿਚ ਜਾਣਾ, ਜਿਨ੍ਹਾਂ ਨੇ ਪਰੀਤ ਲਗਾਨੀ।੮।

ਗ਼ਜ਼ਲ ਨੰ: ੯

## ਬਦਰ ਪੇਸ਼ੇ ਰੂਇ ਤੋ ਸ਼ਰਮਿੰਦਹ ਅਸ੍ਤ॥
## ਬਲਕਿ ਖ਼ੁਰਸ਼ੈਦੇ ਜਹਾਂ ਹਮ ਬੰਦਹ ਅਸ੍ਤ॥

ਬਦਰ--ਚੰਦ੍ਰਮਾ। ਪੇਸ਼ੇ--ਅੱਗੇ, ਸਾਹਮਣੇ, ਮੁਕਾਬਲੇ ਉਤੇ। ਰੂਇ--ਚੇਹਰੇ। ਤੋ--ਤੇਰੇ। ਬਲਕਿ--ਸਗੋਂ। ਖੁਰਸ਼ੈਦੇ--ਸੂਰਜ। ਜਹਾਂ--ਜਹਾਨ, ਜਗਤ। ਹਮ--ਭੀ। ਬੰਦਹ--ਗੋਲਾ, ਦਾਸ।

ਅਰਥ--ਤੇਰੇ ਚੇਹਰੇ (ਦੀ ਸੁੰਦਰਤਾ) ਅਗੇ ਚੰਦ੍ਰਮਾ ਸ਼ਰਮਿੰਦਾ (ਹੋ ਰਿਹਾ) ਹੈ। ਸਗੋਂ ਜਗਤ ਦਾ ਸੂਰਜ ਭੀ (ਉਸ ਸੁੰਦਰਤਾ ਦਾ) ਗ਼ੁਲਾਮ ਹੈ।

**ਚਸ਼ਮਿ ਮਾ ਹਰਗਿਜ਼ ਬ਼ਗ਼ੈਰ ਅਜ਼ ਹਕ ਨ ਦੀਦ ॥**
**ਐ ਖ਼ੁਸ਼ਾ ਚਸਮੇ ਕਿ ਹੱਕ ਬੀਨਿੰਦਹ ਅਸ੍ਤ ॥**

ਚਸ਼ਮਿ–ਅੱਖਾਂ। ਮਾ–ਮੇਰੀਆਂ, ਸਾਡੀਆਂ। ਹਰਗਿਜ਼--ਮੂਲੋਂ ਹੀ, ਹੋਰ ਕੁਝ, ਕਦੇ ਭੀ। ਬ਼ਗ਼ੈਰ–ਬਿਨਾਂ। ਅਜ਼--ਤੋਂ । ਹੱਕ–ਪ੍ਰਮਾਤਮਾ, ਰੱਬ, ਵਾਹਿਗੁਰੂ। ਦੀਦ–ਵੇਖਦੀਆਂ । ਐ–ਕ੍ਰਿਯਾ ਵਚਨ ਹੈ । ਖ਼ੁਸ਼ਾ–ਖ਼ੁਸ਼ ਨਸੀਬ ਵਾਲੀ, ਸੁਭਾਗ। ਚਸ਼ਮੇ–ਅੱਖ। ਕਿ–ਜੋ। ਬੀਨਿੰਦਹ–ਵੇਖਦੀ। ਅਸਤ–ਹੈ, ਹਨ।

ਅਰਥ--ਮੇਰੀਆਂ ਅੱਖਾਂ ਵਾਹਿਗੁਰੂ ਤੋਂ ਬਿਨਾਂ ਹੋਰ ਕੁਝ ਨਹੀਂ ਵੇਖਦੀਆਂ। ਉਹ ਸੁਭਾਗ ਅੱਖ ਹੈ, ਜੋ ਵਾਹਿਗੁਰੂ ਨੂੰ ਵੇਖਦੀ ਹੈ।

**ਮਾ ਨਮੇ ਲਾਫੇਮ ਅਜ਼ ਜ਼ੁਹਦੋ ਰਿਆ ॥**
**ਗਰ ਗੁਨਾਹਗਾਰੇਮ ਹਕ ਬਖਸ਼ਿੰਦਹ ਅਸ੍ਤ ॥**

ਮਾ–ਅਸੀਂ। ਨਮੋ–ਨਹੀਂ। ਲਾਫੇਮ–ਲਾਫ਼ ਮਾਰਦੇ, ਹੰਕਾਰ ਕਰਦੇ। ਜ਼ੁਹਦੋ–ਭਜਨ, ਬੰਦਗੀ । ਰਿਆ–ਦਿਖਾਵਾ । ਗਰ–ਜੇਕਰ । ਗੁਨਾਹਗਾਰੇਮ–ਔਗੁਨਾਂ ਵਾਲਾ ਹਾਂ ਮੈਂ, ਪਾਪੀ ਹਾਂ ਮੈਂ । ਬਖਸ਼ਿੰਦਹ–ਬਖਸ਼ਨਹਾਰ, ਬਖਸ਼ਨ ਵਾਲਾ। ਅਸਤ–ਹੈ।

ਅਰਥ–ਮੈਂ ਲਾਫ਼ ਨਹੀਂ ਮਾਰਦਾ, (ਆਪਣੀ) ਭਜਨ-ਬੰਦਗੀ ਤੇ ਦਿਖਾਵੇ ਦੀ। ਜੇਕਰ ਮੈਂ ਪਾਪੀ ਹਾਂ, (ਤਾਂ) ਵਾਹਿਗੁਰੂ ਬਖਸ਼ਨਹਾਰ ਹੈ।

**ਦੀਗਰੇ ਰਾ ਅਜ਼ ਕੁਜਾ ਆਰੇਮ ਮਾ ॥**
**ਸ਼ੋਰ ਦਰ ਆਲਮ ਯਕੇ ਅਫ਼ਰੀਦਾ ਅਸ੍ਤ ॥**

ਦੀਗਰੇ ਰਾ--ਦੂਜੇ ਨੂੰ। ਅਜ਼ ਕੁਜਾ–ਕਿਸ ਥਾਂ ਤੋਂ, ਕਿਥੋਂ। ਆਰੇਮ–ਲੈ ਆਵਾਂ। ਮਾ–ਮੈਂ। ਸ਼ੋਰ–ਰੌਲਾ-ਗੌਲ਼ਾ। ਦਰ–ਵਿਚ। ਆਲਮ–ਜਗਤ। ਯਕੇ–ਇਕੋ ਨੇ। ਅਫ਼ਰੀਦਾ–ਸੁਟਿਆ, ਪੈਦਾ ਕੀਤਾ।

ਅਰਥ—ਮੈਂ ਦੂਜੇ ਨੂੰ ਕਿਥੋਂ ਲਿਆਵਾਂ ? (ਜਦ ਕਿ) ਜਗਤ ਵਿਚ ਰੌਲਾ-ਗੌਲਾ ਇਕੋ ਨੇ ਹੀ ਸੁਟਿਆ ਹੋਇਆ ਹੈ।

ਭਾਵ--'ਆਪੇ ਪਟੀ ਕਲਮ ਆਪਿ ਉਪਰਿ ਲੇਖ ਭੀ ਤੂੰ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ।' ਦਾ ਹੀ ਸਿਧਾਂਤ ਹੈ।

**ਹਰਫ਼ਿ ਗ਼ੈਰ ਅਜ਼ ਹੱਕ ਨਿ ਆਰਦ ਹੇਚਗਾਹ ॥**
**ਬਰ ਲਬੇ ਗੋਯਾ ਕਿ ਹੱਕ ਬਖਸਿੰਦਹ ਅਸ੍ਤ ॥**

ਹਰਫ਼ੇ—ਅੱਖਰ, ਗੱਲ। ਗ਼ੈਰ—ਹੋਰ, ਦੂਜੀ। ਅਜ਼ ਹੱਕ—ਵਾਹਿਗੁਰੂ ਤੋਂ। ਨਿ ਆਰਦ--ਨਹੀਂ ਆਉਂਦੀ। ਹੇਚਗਾਹ—ਕਦੇ ਭੀ। ਬਰ ਲਬੇ--ਜੀਭ ਦੇ ਉਤੇ, ਜ਼ਬਾਨ ਉਤੇ। ਗੋਯਾ--ਨੰਦ ਲਾਲ।

ਅਰਥ--ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਅੱਖਰ ਨਹੀਂ ਆਉਂਦਾ ਕਦੇ ਭੀ--ਨੰਦ ਲਾਲ ਦੀ ਜੀਭ ਉਤੇ, (ਕਿਉਂ) ਜੋ ਵਾਹਿਗੁਰੂ ਬਖਸ਼ਨਹਾਰ ਹੈ।

ਪੰਜਾਬੀ ਉਲਥਾ—

ਸੁੰਦਰ ਮੁਖੜੇ ਦੇਖ ਤੇਰੇ ਨੂੰ ਦੀਨ ਪਿਆ ਸ਼ਰਮਾਵੇ।
ਜੱਗ ਨੂੰ ਰੋਸ਼ਨ ਕਰਨੇ ਵਾਲਾ, ਸੂਰਜ ਭੀ ਗ਼ਮ ਖਾਵੇ।
ਅੱਖ ਮੇਰੀ ਨੂੰ ਹਰਗਿਜ਼ ਹਰਗਿਜ਼ ਵਾਹਿਗੁਰੂ ਬਿਨ ਦਿਸਦਾ ਨਾ,
ਭਾਗਾਂ ਵਾਲੀ ਅੱਖ ਭੀ ਓਹੀ, ਜਿਸ ਰੱਬ ਨਜਰੀਂ ਆਵੇ।
ਮੈਂ ਨਾ ਕਦੇ ਭੀ ਮਾਨ ਕਰੇਂਦਾ, ਭਗਤੀ ਭਜਨ ਦਿਖਾਵੇ ਦਾ,
ਜੇਕਰ ਮੈਂ ਹਾਂ ਔਗੁਨਹਾਰਾ, ਰੱਬ ਬਖਸ਼ਨਹਾਰ ਕਹਾਵੇ।
ਦੂਜਾ ਹੋਰ ਨਾ ਕੋਈ ਹੋਯਾ ਕਿਥੋਂ ਜਾ ਮੈਂ ਲਿਆਵਾਂ,
ਜਦ ਕਿ ਸਾਰੇ ਜਗ ਦੇ ਅੰਦਰ, ਇਕੋ ਹੀ ਸ਼ੋਰ ਮਚਾਵੇ।
ਵਾਹਿਗੁਰੂ ਨਾਮ ਬਿਨ ਹੋਰ ਅੱਖਰ ਆਵੇ ਕਦੇ ਸੁ ਯਾਦ ਨਹੀਂ,
ਨੰਦ ਲਾਲ ਦੀ ਜੀਭਾ ਉਤੇ, ਰੱਬ ਬਖਸ਼ਨਹਾਰ ਵਸਾਵੇ ॥ ੯ ॥

ਗ਼ਜ਼ਲ ਨੰ: ੧੦

**ਦਰਮਿਆਨੇ ਬਜ਼ਮਿ ਮਾ ਜੁਜ਼ ਕਿੱਸਾ ਏ ਜਾਨਾਨਾ ਨੇਸ੍ਰ**
**ਬੇ ਹਿਜਾਬ ਆ ਅੰਦਰੀਂ ਮਜਲਿਸ ਕਸੇ ਬੇਗਾਨਾ ਨੇਸ੍ਰ**

ਦਰਮਿਆਨੇ–ਵਿਚਾਲੇ, ਵਿਚ। ਬਜ਼ਮਿ–ਸੰਗਤ ਦੇ। ਮਾ–ਸਾਡੀ। ਜੁਜ਼–ਬਿਨਾਂ। ਕਿੱਸਾ ਏ–ਕਥਾ, ਵਾਰਤਾ। ਜਾਨਾਨਾ–ਮਿੱਤ੍ਰਾਂ। ਨੇਸਤ–ਨਹੀਂ। ਬੇ–ਬਿਨਾ। ਹਿਜਾਬ–ਪੜਦਾ। ਅੰਦਰਲੀ–[ਅੰਦਰ+ਈਂ] ਇਸ ਅੰਦਰ। ਮਜਲਿਸ–ਸਭਾ, ਸੰਗਤ, ਇਕੱਠ। ਕਸੇ–ਕੋਈ। ਬੇਗਾਨਾ–ਓਪਰਾ, ਦੂਜਾ।

ਅਰਥ--ਸਾਡੀ ਸੰਗਤ ਵਿਚ, ਪ੍ਰੀਤਮ ਦੀ ਕਥਾ ਵਾਰਤਾ ਤੋਂ ਬਿਨ (ਹੋਰ ਕੁਝ ਭੀ) ਨਹੀਂ ਹੈ। ਪੜਦੇ ਤੋਂ ਬਿਨਾਂ ਆਓ, (ਕਿਉਂਕਿ) ਇ ਮਜਲਿਸ ਅੰਦਰ ਕੋਈ ਓਪਰਾ ਨਹੀਂ ਹੈ।

**ਬਿਗੁਜਰ ਅਜ਼ ਬੇਗਾਨਗੀਹਾਓ ਬਖੁਦ ਸ਼ੌ ਆਸ਼ਨ**
**ਹਰ ਕਿ ਬਾਖ਼ੁਦ ਆਸ਼ਨਾ ਸ਼ੁਦ ਅਜ਼ ਖ਼ੁਦਾ ਬੇਗਾਨਾ ਨੇਸ੍ਰ**

ਬਿਗੁਜ਼ਰ–ਲੰਘ ਜਾਹੁ॥ ਅਜ਼–ਤੋਂ। ਬੇਗਾਨਗੀ–ਦੁਜਾਇਗੀ,ਓਪਰਾਪਣਾ। ਹਾ--(ਬਹੁ: ਵ: ਦੀ ਨਿਸ਼ਾਨੀ)। ਓ--ਅਤੇ। ਬਖੁਦ–ਆਪਣੇ ਆਪ ਦਾ। ਸ਼ੌ--(ਕ੍ਰਿਯਾ) ਹੋ। ਆਸ਼ਨਾ–ਵਾਕਫ਼, ਪਛਾਣੂ। ਹਰ ਕਿ–ਜੋ ਕੋਈ। ਸ਼ੁਦ--ਹੋਇਆ। ਅਜ਼ ਖ਼ੁਦਾ–ਖ਼ੁਦਾ ਵਲੋਂ, ਰੱਬ ਵਲੋਂ। ਬੇਗਾਨਾ--ਓਪਰਾ, ਨਾਵਾਕਫ਼।

ਅਰਥ--ਦੁਜਾਇਗੀਆਂ ਤੋਂ ਲੰਘ ਜਾਹੁ ਅਤੇ ਆਪਣੇ ਆਪ ਵਾਕਫ਼ ਹੋ। (ਕਿਉਂ ?) ਜੋ ਕੋਈ ਆਪਣੇ ਆਪ ਦਾ ਜਾਣੂ ਹੋਇਆ ਖ਼ੁਦਾ ਵਲੋਂ ਬੇਗਾਨਾ ਨਹੀਂ ਹੈ।

ਭਾਵ–ਹੌਮੇ-ਮਮਤਾ ਨੂੰ ਛਡਕੇ ਆਪਣੇ ਰੂਪ ਨੂੰ ਪਛਾਣ ਆਪਣੇ ਆਪ ਪਛਾਣ ਲੈਣਾ ਹੀ ਰੱਬ ਨੂੰ ਪਾ ਲੈਣਾ ਹੈ।

**ਸ਼ੌਕਿ ਮੌਲਾ ਹਰ ਕਿਰਾ ਬਾਸ਼ਦ ਹੁਮਾ ਸਾਹਿਬ ਦਿਲਸ੍ਤ॥**
**ਕਾਰਿ ਹਰ ਦਾਨਾ ਨਾ ਬਾਸ਼ਦ ਕਾਰਿ ਹਰ ਦੀਵਾਨਹ ਨੇਸ੍ਤ॥**

ਸ਼ੌਕਿ-ਚਾਉ, ਲਗਨ। ਮੌਲਾ-ਪ੍ਰਮਾਤਮਾ, ਵਾਹਿਗੁਰੂ, ਰੱਬ। ਹਰ ਕਿਰਾ-ਜਿਸ ਕਿਸੇ ਨੂੰ। ਬਾਸ਼ਦ-ਹੋਇਆ ਹੈ। ਹੁਮਾ-ਓਹੀ। ਸਾਹਿਬ-ਮਾਲਕ। ਦਿਲਸਤ-ਦਿਲ ਹੈ। ਕਾਰਿ-ਕੰਮ ਇਹ। ਹਰ-ਸਾਰੇ, ਸਭਨਾਂ। ਦਾਨਾ-ਸਿਆਣਿਆਂ। ਨਾ ਬਾਸ਼ਦ-ਨਹੀਂ ਹੁੰਦਾ।

ਅਰਥ--ਜਿਸ ਕਿਸੇ ਨੂੰ ਪ੍ਰਮਾਤਮਾ ਦਾ ਸ਼ੌਕ ਹੋਇਆ ਹੈ, ਓਹੀ ਦਿਲ ਦਾ ਮਾਲਕ ਹੈ। ਇਹ ਕੰਮ ਨਾ ਸਭਨਾਂ ਸਿਆਣਿਆਂ ਤੋਂ ਹੁੰਦਾ ਹੈ ਤੇ ਸਭਨਾਂ ਦੀਵਾਨਿਆਂ ਦਾ ਭੀ ਏਹ ਕੰਮ ਨਹੀਂ ਹੈ।

**ਨਾਸਿਹਾ ਤਾ ਚੰਦ ਗੋਈ ਕਿੱਸਹ ਹਾਇ ਵਾ ਅਜ਼ੋ ਪੰਦ**
**ਬਜ਼ਮਿ ਮਸਤਾਂ ਅਸ੍ਤ ਈਂ ਜਾ ਕਿੱਸਹ ਓ ਅਫ਼ਸਾਨਾ ਨੇਸ੍ਤ**

ਨਾਸਿਹ--ਹੇ ਉਪਦੇਸ਼ਕ। ਤਾ ਚੰਦ- ਕਿਥੋਂ ਤੀਕ। ਗੋਈ--ਕਹੇਂਗਾ। ਕਿੱਸਹ ਹਾਇ-ਕਹਾਣੀਆਂ, ਕਥਾਵਾਂ। ਵਾਅਜ਼ੋ--ਵਖਿਆਨ। ਪੰਦ--ਨਸੀਹਤ ਸਿਖਯਾ। ਬਜ਼ਮਿ-ਸੰਗਤ ਵਿਚ। ਮਸਤਾਂ-ਮਸਤਾਨਿਆਂ, ਮਸਤਾਨੇ। ਅਸਤ--ਹੈ। ਈਂ--ਇਹ। ਜਾ-ਥਾਂ। ਅਫ਼ਸਾਨਾ-ਕਹਾਣੀ। ਨੇਸਤ--ਨਹੀਂ ਹੈ।

ਅਰਥ--ਹੇ ਉਪਦੇਸ਼ਕ ! (ਤੂੰ) ਕਿਥੋਂ ਤਕ ਵਖਿਆਨ ਤੇ ਸਿਖਯਾ ਦੀਆਂ ਵਾਰਤਾਂ ਕਹੇਂਗਾ ?(ਇਹ) ਮਸਤਾਨਿਆਂ ਦੀ ਸੰਗਤ ਹੈ ਇਹ ਜਗ੍ਹਾ ਕਿੱਸੇ-ਕਹਾਣੀਆਂ ਦੀ ਨਹੀਂ ਹੈ।

**ਈਂ ਮਤਾਇ ਹਕ ਬ ਪੇਸ਼ੇ ਸਾਹਿਬਾਨੇ ਦਿਲ ਬਵਦ॥**
**ਚੂੰ ਬ ਸਹਿਰਾ ਮੇ-ਰਵੀ ਦਰ ਗੋਸ਼ਾਏ ਵੀਰਾਨਾ ਨੇਸ੍ਤ॥**

ਈਂ-ਇਹ। ਮਤਾਇ-ਦੌਲਤ। ਹਕ-ਸੱਚੀ। ਬ ਪੇਸ਼ੇ-ਕੋਲ, ਅਗੇ।

ਸਾਹਿਬਾਨੇ--ਮਾਲਕ। ਬਵਦ-ਹੁੰਦੀ ਹੈ। ਚੂੰ--ਕਿਉਂ। ਬ ਸਹਿਰਾ-ਵਿਚ ਜੰਗਲ। ਮੇ-ਰਵੀ-ਜਾਂਦਾ ਹੈ। ਦਰ-ਵਿਚ। ਗੋਸ਼ਾਏ-ਨੁਕਰ, ਕਿਨਾਰਾ, ਏਕਾਂਤ। ਵੀਰਾਨ-ਉਜਾੜ।

ਅਰਥ-ਇਹ ਸੱਚੀ ਦੌਲਤ, ਦਿਲ ਦੇ ਮਾਲਕਾਂ ਕੋਲ ਹੁੰਦੀ ਹੈ। ਜੰਗਲਾਂ ਵਿਚ ਕਿਉਂ ਜਾਵਾਂ ? ਉਜਾੜ ਦੇ ਕੋਨਿਆਂ ਵਿਚ ਨਹੀਂ ਹੈ।

ਭਾਵ-ਵਾਹਿਗੁਰੂ ਸਾਧ ਸੰਗਤ ਵਿਚ ਵਸਦਾ ਹੈ, ਜੰਗਲਾਂ ਵਿਚ ਜਾਣ ਦੀ ਲੋੜ ਨਹੀਂ, ਕਿਉਂਕਿ ਉਥੇ ਵਾਹਿਗੁਰੂ ਕੋਈ ਵਖਰਾ ਟਿਕਾਣਾ ਬਣਾ ਕੇ ਬੈਠਾ ਨਹੀਂ ਹੈ।

**ਈਂ ਮਤਾਏ ਸ਼ੌਕ ਰਾ ਅਜ਼ ਆਸ਼ਕਾਨੇ ਹੱਕ ਬਖ਼ਾਹ॥**
**ਜਾਂ ਕਿ ਦਰ ਜਾਨਸ਼ ਬਜੁਜ਼ ਨਕਸ਼ੇ ਰੁਖ਼ੇ ਜਾਨਾ ਨਾ ਨੇਸ੍ਤ॥**

ਅਜ਼--ਪਾਸੋਂ। ਆਸ਼ਕਾਨੇ ਹੱਕ--ਰੱਬ ਦੇ ਆਸ਼ਕਾਂ [ਸੰਤਾਂ]। ਬਖ਼ਾਹ-ਮੰਗ। ਜਾਂ ਕਿ-ਕਿਉਂਕਿ। ਦਰ--ਅੰਦਰ। ਜਾਨਸ਼-ਜਾਨ, ਜਿੰਦ, ਉਨ੍ਹਾਂ ਦੀ। ਬਜੁਜ਼-ਬਿਨਾਂ। ਨਕਸ਼ੇ-ਤਸਵੀਰ। ਰੁਖ਼ੇ-ਚੇਹਰਾ,ਸਰੂਪ। ਜਾਨਾ-ਪਿਆਰਾ ਜਾਨੀ, ਮਿੱਤ੍ਰ।

ਅਰਥ-ਇਕ ਸ਼ੌਕ ਦੀ ਦੌਲਤ ਸੰਤਾਂ ਪਾਸੋਂ ਮੰਗ। ਕਿਉਂਕਿ ਉਨ੍ਹਾਂ ਦੀ ਜਾਨ ਅੰਦਰ, ਮਿੱਤ੍ਰ ਦੇ ਸਰੂਪ ਦੀ ਤਸਵੀਰ ਤੋਂ ਬਿਨਾਂ ਹੋਰ ਕੁਝ ਭੀ) ਨਹੀਂ ਹੈ। ਜੈਸਾ ਕਿ-

'ਦਿਲ ਦੇ ਅੰਦਰ ਹੈ ਲਗੀ ਤਸਵੀਰ ਨਾਨਕ ਕੀ।
ਜਿਆਰਤ ਹੋਤੀ ਰਹਿਤੀ ਹੈ,ਇਸੀ ਤਦਬੀਰ ਨਾਨਕ ਕੀ।'

**ਚੰਦ ਮੇ ਗੋਈ ਤੂ ਐ ਗੋਯਾ ਖ਼ਮੁਸ਼ ਸ਼ੌ ਜ਼ੀਂ ਸਖ਼ੁਨ॥**
**ਸ਼ੌਕਿ ਮੌਲਾ ਮੁਨਹਸਰ ਬਰ ਕਾਬਾ ਓ ਬੁਤਖ਼ਾਨਾ ਨੇਸ੍ਤ॥**

ਚੰਦ-ਕਿਥੋਂ ਤਕ। ਮੇ ਗੋਈ-ਕਹੇਂਗਾ। ਖ਼ਮੁਸ਼-ਚੁਪ। ਸ਼ੌ-ਹੋ। ਜ਼ੀਂ-ਅਜ਼ੀਂ

ਇਨ੍ਹਾਂ। ਸਖ਼ੁਨ–ਗੱਲਾਂ । ਮੁਨਹਸਰ–ਨਿਰਭਰ । ਕਾਬਾ-ਮੱਕੇ ਸ਼ਹਿਰ ਵਿਚਲਾ ਮੁਸਲਮਾਨਾਂ ਦਾ ਮਸ਼ਹੂਰ ਮੰਦਰ, ਜਿਸਦੀ ਹੱਜ ਕਰਨ ਜਾਂਦੇ ਹਨ। ਬੁਤਖ਼ਾਨਾ–ਬੁਤਾਂ ਦਾ ਘਰ, ਠਾਕਰ ਦੁਆਰੇ ਆਦਿਕ, ਪਰ ਇਥੇ ਕਾਂਸ਼ੀ, ਰਾਮੇਸ੍ਵਰ ਆਦਿਕ ਪ੍ਰਸਿੱਧ ਮੰਦਰਾਂ ਤੋਂ ਭਾਵ ਹੈ। ਬਰ–ਉਤੇ।

ਅਰਥ–ਹੇ ਨੰਦ ਲਾਲ! ਕਿਥੋਂ ਤਕ ਕਹੇਂਗਾ ? ਇਨ੍ਹਾਂ ਗੱਲਾਂ ਵਲੋਂ ਚੁਪ ਹੋ ਜਾਹੁ। (ਕਿਉਂਕਿ) ਰੱਬ ਦਾ ਸ਼ੌਕ, ਮੱਕੇ ਅਤੇ ਮੰਦਰਾਂ ਉਤੇ ਨਿਰਭਰ ਨਹੀਂ ਹੈਂ।

ਪੰਜਾਬੀ ਉਲਥਾ–

ਸਾਡੀ ਸੰਗਤ ਪ੍ਰੀਤਮ ਵਸਦਾ ਬਿਨਾਂ ਓਸ ਕੋਈ ਬਾਤ ਨਹੀਂ।
ਬਿਨਾਂ ਘੁੰਡ ਦੇ ਆਵੇ ਅੰਦਰ ਸੰਗਤ ਵਿਚ ਦੁਇ ਜਾਤ ਨਹੀਂ।
ਖ਼ੁਦੀ ਤਕੱਬਰ ਦਿਲ ਚੋਂ ਖੋਵੇਂ ਆਪਣੇ ਆਪ ਨੂੰ ਵੇਖੇਂਗਾ,
ਆਪ ਆਪ ਦਾ ਜਾਣੂ ਹੋਵੇਂ, ਤੈਥੋਂ ਰੱਬ ਦੂਰਾਤ ਨਹੀਂ।
ਸ਼ੌਕ ਸਾਂਈ ਦਾ ਜਿਸਨੂੰ ਹੋਯਾ ਓਹੀ ਦਿਲ ਦਾ ਸਾਹਿਬ ਹੈ,
ਦਾਨੇ ਸਭ ਦਾ ਕੰਮ ਨਹੀਂ ਇਹ ਅਤੇ ਦੀਵਾਨੇ ਬਾਤ ਨਹੀਂ।
ਹੇ ਪੰਡਿਤ! ਤੂੰ ਕਦ ਤਕ ਕਹਿਸੇਂ, ਕਥਾ ਨਸੀਹਤ ਵਾਲੀ ਨੂੰ,
ਮਸਤਾਂ ਦੀ ਹੈ ਸੰਗਤ ਸਾਡੀ, (ਇਹ) ਕਥਾ ਦੀ ਬਾਤ ਸੁਹਾਤ ਨਹੀਂ।
'ਸਿਮਰਨ' ਦੌਲਤ ਸੱਚੀ ਜਾਣੋ, ਦਿਲ ਦੇ ਮਾਲਕ ਕੋਲ ਰਹੇ,
ਜੰਗਲਾਂ ਵਿਚ ਕਿਉਂ ਜਾਕੇ ਭਟਕਾਂ, ਉਜਾੜ ਵਿਚ ਲਭਾਤ ਨਹੀਂ।
ਦੌਲਤ ਸਚੀ ਦਾ ਸ਼ੌਂਕ ਜਿ ਰੱਖੇਂ, ਮੰਗ ਸੰਤਾਂ ਦੇ ਪਾਸੋਂ ਤੂੰ,
ਪ੍ਰੀਤਮ ਦੀ ਤਸਵੀਰ ਬਿਨਾਂ ਕੁਝ ਦਿਲ ਦੇ ਵਿਚ ਸੁਹਾਤ ਨਹੀਂ।
ਕਦ ਤਕ ਗੋਯਾ ਬੋਲੀ ਜਾਸੇਂ, ਚੁਪ ਹੋ ਰਹੁ ਗੱਲਾਂ ਤੋਂ,
ਹੱਜ ਮੱਕੇ ਦੀ ਕਾਸੀ ਜਾਣਾ, ਰੱਬ ਦਾ ਸ਼ੌਂਕ ਕਹਾਤ ਨਹੀਂ।



